

## ਸਤਿਗੁਰ

# ਸ਼ਬਦ ਸਿੱਧੀ ਭੰਡਾਰ

ਅਰਥਾਤ

## ਕਾਮਨਾ ਪੂਰਨ

ਸੰਗ੍ਰਹਿ ਕਰਤਾ :

**ਸ੍ਰੀ ਮਾਨ ਸੰਤ ਸੀਤਲ ਸਿੰਘ ਜੀ**

ਰਿਖੀਕੇਸ਼ ਵਾਲੇ



ੴ ਸਤਿਗੁਰ ਪ੍ਰਸਾਦਿ॥



# ਸਤਿਗੁਰ

# ਸ਼ਬਦ ਸਿੱਧੀ ਭੰਡਾਰ

ਅਰਥਾਤ

# ਕਾਮਨਾ ਪੂਰਨ

ਸਤਿਗੁਰ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਦਸਮੇਸ਼ ਪਿਤਾ ਜੀ ਦੇ ਚਰਣਾਂ ਵਿਚ ਸ਼ਰਧਾ ਰੱਖਣ ਵਾਲੇ ਤੇ ਵਾਹਿਗੁਰੂ ਦੇ ਪਿਆਰੇ ਮਾਈ ਭਾਈ ਦੀਆਂ ਮਨ ਦੀਆਂ ਕਾਮਨਾ ਪੂਰੀਆਂ ਕਰਨ ਵਾਲਾ ਇਹ ਗ੍ਰੰਥ ਬੜੇ ਵਿਦਵਾਨਾਂ ਦੀ ਮਿਹਨਤ ਤੇ ਪੁਰਾਣੇ ਲਿਖਤੀ ਕਿਤਾਬਾਂ ਦੇ ਆਧਾਰ ਤੇ ਤਿਆਰ ਕੀਤਾ ਗਿਆ।

ਸੰਗ੍ਰਹਿ ਕਰਨ ਵਾਲੇ :-

**ਸ੍ਰੀ ਮਾਨ ਸੰਤ ਸੀਤਲ ਸਿੰਘ ਜੀ**

ਰਿਖੀਕੇਸ਼ ਵਾਲੇ



**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

ਪਹਿਲੀ ਐਡੀਸ਼ਨ: 1998

ਪੰਜਵੀਂ ਐਡੀਸ਼ਨ: ਜੁਲਾਈ 2006

ਭੇਟਾ: 80-00




ਪ੍ਰਕਾਸ਼ਕ:

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ/ਫੈਕਸ : (0183) 2542346,2547974,2557973

Visit our Website: www.csjs.com

ਸ: ਜਤਿੰਦਰ ਸਿੰਘ ਜੀ ਮਾਲਕ ਫਰਮ

ਭਾਈ ਪ੍ਰਤਾਪ ਸਿੰਘ ਪ੍ਰੀਤਮ ਸਿੰਘ ਵਾਲਿਆਂ ਪਾਸੋਂ ਇਸ ਐਡੀਸ਼ਨ ਦੀ ਆਗਿਆ ਲੈ ਕੇ ਛਾਪੀ।

*(Printed in India)*

ਪ੍ਰਿੰਟਰ: ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫ਼ੋਨ: 2705003, 5095774

# ਇਹ ਕਿਉਂ ?

ਸੱਤ ਅੱਠ ਸਾਲ ਹੋਏ ਜਦੋਂ ਹਰਦੁਆਰ ਦਾ ਕੁੰਭ ਸੀ। ਮੈਂ ਉਸ ਕੁੰਭ ਦੇ ਸਮੇਂ ਹਰਦੁਆਰ ਸੀ। ਹਰਦੁਆਰ 'ਤੇ ਅਨੇਕਾਂ ਸਾਧੂ ਮਹਾਤਮਾਂ ਆਏ ਹੋਏ ਸਨ ! ਮੈਨੂੰ ਇਹ ਸ਼ੌਕ ਹੈ ਕਿ ਮਹਾਤਮਾਂ ਸਾਧੂਆਂ ਦਾ ਦਰਸ਼ਨ ਕਰਨਾ 'ਤੇ ਉਹਨਾਂ ਦੇ ਪ੍ਰਵਚਨ ਸੁਣਨੇ। ਅਨੇਕਾਂ ਮਹਾਤਮਾਂ ਸਾਧੂ, ਕਈਆਂ ਮੱਤਾਂ ਦੇ ਸੰਨਿਆਸੀ, ਉਦਾਸੀ, ਨਿਰਮਲੇ, ਅੱਡਣ ਸ਼ਾਹੀ, ਨਾਮਧਾਰੀ, ਜੈ ਕਿਸ਼ਨੀਏ, ਰਾਧਾ ਸੁਵਾਮੀਏਂ, ਸੈਵ ਤੇ ਸ਼ਾਕਤ ਅਤੇ ਵੈਸ਼ਨਵ ਅਨੇਕ ਹੀ ਸੰਪ੍ਰਦਾਵਾਂ ਦੇ ਡਿਠੇ ਨਾਂਗਿਆਂ ਦੇ ਭੀ ਦਰਸ਼ਨ ਕੀਤੇ ਅਤੇ ਅਘੋਰੀ ਜਿਹੜੇ ਸਭ ਕੁਝ ਖਾ ਪੀ ਜਾਂਦੇ ਹਨ ਤੇ ਜਿਨ੍ਹਾਂ ਨੂੰ ਕਿਸੇ ਚੀਜ਼ ਪਾਸੋਂ ਕੋਈ ਘਿਰਨਾ ਨਹੀਂ ਹੁੰਦੀ। ਉਹਨਾਂ ਦੇ ਭੀ ਦੀਦਾਰ ਕੀਤੇ।

ਮੈਂ ਇਕ ਦਿਨ ਫਿਰਦਾ-ਫਿਰਦਾ ਸਤ ਸਰੋਵਰ ਜਿਹੜੀ ਥਾਂ ਭੀਮ ਗੋਡੇ ਤੋਂ ਕੁਝ ਅੱਗੇ ਵਾਰ ਹੈ, ਚਲਾ ਗਿਆ। ਉਸ ਤੋਂ ਕੁਝ ਦੂਰ ਕਰਕੇ ਗੰਗਾ ਨਦੀ ਦੇ ਤਟ ਉਤੇ ਇਕ ਮਹਾਤਮਾਂ ਜਟਾ ਜੂਟ ਬੈਠੇ ਸਨ। ਦੇਖਣੇ ਤੋਂ ਉਹ ਸੰਨਿਆਸੀ ਮਾਲੂੰਮ ਹੁੰਦੇ ਸਨ। ਉਹਨਾਂ ਦੇ ਪ੍ਰਤਾਪੀ ਚਿਹਰੇ ਨੇ ਮੈਨੂੰ ਆਪਣੀ ਵਲ ਖਿੱਚ ਲੀਤਾ। ਮਾਲੂੰਮ ਹੁੰਦਾ ਸੀ ਇਹ ਪਰਮਾਤਮਾ ਦੇ ਪਿਆਰੇ ਹਨ 'ਤੇ ਵਿਦਵਾਨ ਭੀ ਹਨ ਅਤੇ ਇਹਨਾਂ ਨੂੰ ਕੋਈ ਲੋਭ ਲਾਲਚ ਭੀ ਨਹੀਂ। ਮੈਂ ਉਹਨਾਂ ਦੇ ਕੋਲ ਸ਼ਰਧਾ ਦੇ ਨਾਲ ਹੱਥ ਜੋੜ ਕੇ ਬੈਠ ਗਿਆ। ਦੋ ਤਿੰਨ ਹੋਰ ਭੀ ਮੇਰੇ ਵਰਗੇ ਗ੍ਰਹਿਸਤੀ ਕੋਲ ਬੈਠੇ ਸਨ, ਤੇ ਸੰਤ ਜੀ 'ਸਤਿਨਾਮ ਸ੍ਰੀ ਵਾਹਿਗੁਰੂ' ਇਸ ਪਵਿੱਤਰ ਸ਼ਬਦ ਦੀ ਧੁਨੀ ਲਗਾ ਰਹੇ ਸਨ। ਇਕ ਲਾਲਾ ਜੀ ਨੇ ਜਿਹੜਾ ਪੰਜਾਬੀ ਹੀ ਸੀ, ਸੰਤ ਜੀ ਨੂੰ ਕਿਹਾ-ਹੇ ਮਹਾਰਾਜ ! ਅਸਾਂ ਪਾਪੀਆਂ ਦੇ ਉਧਾਰ ਦੇ ਲਈ ਕੋਈ ਉਪਦੇਸ਼ ਬਖਸ਼ੋ। ਤਾਂ ਸੰਤ ਮੁਸਕਰਾ ਪਏ ਤੇ ਆਖਣ ਲਗੇ:- ਲਾਲਾ ਜੀ ਗ੍ਰਿਹਸਤੀ 'ਤੇ ਅੱਗੇ ਹੀ ਬੜਾ ਸੁੱਚਾ ਤੇ ਉੱਚਾ ਹੈ। ਸਾਰੇ ਆਸ਼ਰਮ ਤੇ ਸਾਰੇ ਪੰਥ ਇਸ ਦੇ ਆਸਰੇ ਹਨ। ਇਹੋ ਬੜੇ ੨ ਮਹਾਤਮਾਂ, ਸੂਰਬੀਰ ਤੇ ਵਿਦਵਾਨ ਪੈਦਾ ਕਰਦਾ ਹੈ। ਗ੍ਰਿਹਸਤੀ ਨਾਲ ਦਾ ਕੌਣ ਹੈ। ਪਰ ਜੇਕਰ ਨੇਕੀ ਛੱਡ ਕੇ ਕੁਰਾਹ ਪੈ ਜਾਵੇ ਤਾਂ ਇਸ ਦੀ ਮਰਜ਼ੀ ਹੈ।

ਇੰਨੀ ਆਖ ਕੇ ਕੁਝ ਸੋਚਣ ਲੱਗ ਪਏ 'ਤੇ ਫੇਰ ਆਖਣ ਲੱਗੇ-ਪਿਆਰੇ ਗ੍ਰਿਹਸਤੀਓ ! ਸਭ ਕੁਝ ਤੁਹਾਡੇ ਪਾਸ ਹੈ। "ਸਕਲ ਪਦਾਰਥ ਹੈਂ ਜਗ ਮਾਹੀਂ ਕਰਮਹੀਨ ਨਰ ਪਾਵਤ ਨਾਹੀ।" ਹਿਰਨ ਦੀ ਧੁੰਨੀ ਦੇ ਵਿਚ ਕਸਤੂਰੀ ਹੈ ਪਰ ਉਹ ਨਹੀਂ ਜਾਣਦਾ। ਮੁਕਦੀ ਗੱਲ ਉਹਨਾਂ ਦੇ ਇਸ਼ਾਰੇ ਕੁਝ ਖਾਸ ਸਨ। ਬਾਕੀ ਦੇ ਤਾਂ ਉਹਨਾਂ ਨੂੰ ਮੱਥਾ ਟੇਕ ਕੇ ਚਲੇ ਆਏ। ਪਰ ਮੈਨੂੰ ਕੋਈ ਅਜਿਹੀ ਖਿੱਚ ਹੋ ਗਈ ਜਿਸ ਨੇ ਮੈਨੂੰ ਓਥੇ ਹੀ ਬਿਠਾਈ ਰਖਿਆ। ਹੁਣ ਮੈਂ ਤੇ ਸੰਤ ਜੀ ਦੋਵੇਂ ਸਾਂ। ਸੰਤ ਜੀ ਫੇਰ ਉਚੀ-੨ ਹੱਸੇ। ਹੱਸਣ ਨਾਲ ਉਹਨਾਂ ਦੇ ਗੋਰੇ ਨਿਛੋਹ ਮੁਖੜੇ ਤੇ ਰੱਬੀ ਨੂਰ ਝਲਕ ਉਠਿਆ। ਉਮਰ ਵਿਚ ਉਹ ਲਗਪਗ ਅੱਸੀ ਬਰਸ ਦੇ ਸਨ ਪਰ ਬਹੁਤਿਆਂ ਜਵਾਨਾਂ ਤੋਂ ਤਕੜੇ ਸਨ।

ਮੈਂ ਉਹਨਾਂ ਦੇ ਚਰਨਾਂ ਨੂੰ ਛੁਹ ਕੇ ਕਿਹਾ-ਸੰਤ ਜੀਓ ! ਆਪ ਜੀ ਨੇ ਫੁਰਮਾਇਆ ਹੈ ਕਿ ਸਾਰੇ ਪਦਾਰਥ ਦੁਨੀਆਂ ਦੇ ਵਿਚ ਹਨ ਪਰ ਕਰਮਾਂ ਤੋਂ ਵਿਹੂਣਾ ਉਹਨਾਂ ਨੂੰ ਪ੍ਰਾਪਤ ਨਹੀਂ ਕਰਦਾ। ਇਸ ਦਾ ਕੀ ਮਤਲਬ ? ਤਾਂ ਸੰਤ ਫੇਰ ਮੁਸਕਰਾ ਕੇ ਆਖਣ ਲੱਗੇ ਕਿ ਸੁਣੋ ਸੰਤ ਅਵਤਾਰ ਪੈਗੰਬਰ ਤੇ ਗੁਰੂ ਲੋਕ ਸੰਸਾਰ ਦੇ ਕਲਿਆਣ ਕਰਨ ਵਾਸਤੇ ਇਸ ਦੁਨੀਆਂ ਦੇ ਵਿਚ ਜਨਮ ਧਾਰਦੇ ਹਨ। ਕੰਧ ਓਹਲੇ ਪ੍ਰਦੇਸ ਦੀ ਮਿਸਾਲ ਯਾਦ ਕਰੋ। ਉਹਨਾਂ ਨੇ ਕਲਿਆਣ ਦੀ ਸਾਮਗਰੀ ਦੁਨੀਆਂ ਦੇ ਵਿਚ ਵੰਡੀ ਹੁੰਦੀ ਹੈ। ਪਰ ਜਿਨ੍ਹਾਂ ਦੇ ਭਾਗ ਨਿਕੰਮੇ ਹੋਣ ਉਹ ਗਫਲਤ ਦੇ ਅੰਦਰ ਹੀ ਮਨੁੱਖਾ ਜਨਮ ਨੂੰ ਬਿਰਥਾ ਗਵਾ ਲੈਂਦੇ ਹਨ ਤੇ ਜਿਨ੍ਹਾਂ ਨੇ ਇਸ ਅਮੋਲ ਹੀਰੇ ਨੂੰ ਪਛਾਣ

ਲਿਆ ਹੈ ਉਹ ਖੋਜ ਕਰਦੇ ਹਨ। ਖੋਜਨ ਵਾਲੇ ਨੂੰ ਜ਼ਰੂਰਤ ਵਾਲੀ ਚੀਜ਼ ਮਿਲ ਹੀ ਪੈਂਦੀ ਹੈ।

ਇਸ ਬੁਝਾਰਤ ਨੇ ਮੈਨੂੰ ਹੋਰ ਗੁੰਝਲ ਵਿਚ ਪਾ ਦਿੱਤਾ। ਮੈਂ ਫੇਰ ਉਹਨਾਂ ਦੇ ਚਰਣ ਛੂਹ ਕੇ ਬੇਨਤੀ ਕੀਤੀ:– ਹੇ ਸੰਤ ਜੀ ! ਆਪ ਜੀ ਦਾ ਕਥਨ ਬਿਲਕੁਲ ਸੱਚ ਹੈ। ਮੇਰੀ ਬੇਨਤੀ ਇਹ ਹੈ ਕਿ ਇਸ ਵਿਚ ਸ਼ੱਕ ਨਹੀਂ ਕਿ ਜ਼ਮੀਨ ਪੁਟਨ ਦੇ ਨਾਲ ਖੂਹ ਨਿਕਲ ਆਵੇਗਾ ਤੇ ਪਾਣੀ ਨਾਲ ਆਪਣੀ ਤੇਹ ਮਿਟਾਈ ਜਾ ਸਕੇਗੀ। ਪਰ ਸੰਤਾਂ ਨੇ ਤਾਂ ਲੋਕ ਹਿੱਤ ਵਾਸਤੇ ਪਹਿਲੋਂ ਹੀ ਖੂਹ ਕੱਢੇ ਹੁੰਦੇ ਹਨ। ਜਿਨ੍ਹਾਂ ਦੇ ਠੰਡੇ ਪਾਣੀ ਦੇ ਨਾਲ ਅਨੇਕ ਪਿਆਸੇ ਆਪਣੀ ਪਿਆਸ ਨੂੰ ਦੂਰ ਕਰਦੇ ਹਨ। ਮੈਂ ਇਹ ਚਾਹੁੰਦਾ ਹਾਂ ਕਿ ਮੈਂ ਆਪ ਜੀ ਦੇ ਵਗਾਏ ਚਸ਼ਮੇ ਦੇ ਵਿਚੋਂ ਦੋ ਘੁਟ ਅੰਮ੍ਰਿਤ ਪੀ ਕੇ ਆਪਣੇ ਜਨਮ ਨੂੰ ਸਫਲ ਕਰਾਂ। ਮੁਕਤੀ ਤੇ ਭੁਗਤੀ ਦੋਵੇਂ ਹੀ ਖਾਹਸ਼ਾਂ ਪੂਰਣ ਹੋਣ। ਹੁਣ ਆਪ ਜੀ ਦੀ ਕਿਰਪਾਲਤਾ ਹੈ ਜੇਕਰ ਆਪ ਮੈਨੂੰ ਇਸ ਜੋਗ ਸਮਝਦੇ ਹੋ ਤਾਂ ਕਿਰਪਾ ਦੀ ਭਿਖਿਆ ਬਖਸ਼ੋ। ਬਹੁਤਾ ਕਹਿਣਾ ਠੀਕ ਨਹੀਂ। ਉਹਨਾਂ ਮਹਾਤਮਾਂ ਨੇ ਮੇਰੀ ਵੱਲ ਕਿਸੇ ਹੋਰ ਹੀ ਅਲੌਕਿਕ ਜਹੀ ਨਜ਼ਰ ਦੇ ਨਾਲ ਸਿਰ ਤੋਂ ਪੈਰਾਂ ਤੱਕ ਦੇਖਿਆ ਤੇ ਫੇਰ ਮੁਸਕਰਾ ਪਏ। 'ਸਤਿਨਾਮ ਸ੍ਰੀ ਵਾਹਿਗੁਰੂ' ਇਸ ਪਵਿੱਤਰ ਸ਼ਬਦ ਨੂੰ ਤਿੰਨ ਵਾਰੀ ਉਚਾਰਨ ਕੀਤਾ ਤੇ ਫੇਰ ਪੰਜ ਮਿੰਟ ਚੁਪ ਰਹੇ ਤੇ ਅੱਖੀਆਂ ਬੰਦ। ਜਦੋਂ ਉਨ੍ਹਾਂ ਨੇ ਆਪਣੇ ਨੇਤਰ ਖੋਹਲੇ ਤਾਂ ਉਹਨਾਂ ਦੇ ਵਿਚ ਇਕ ਅਜੀਬ ਜਿਹਾ ਪ੍ਰਕਾਸ਼ ਸੀ। ਉਸ ਪ੍ਰਕਾਸ਼ ਨੇ ਮੇਰੇ ਉਤੇ ਜਿਹੜਾ ਅਸਰ ਪਾਇਆ। ਉਹ ਅੱਜ ਤੱਕ ਨਹੀਂ ਭੁਲਿਆ ਤੇ ਨਾ ਹੀ ਉਹ ਸਾਰੀ ਉਮਰ ਭੁਲੇਗਾ। ਮੈਂ ਆਪਣੀ ਉਸ ਵੇਲੇ ਦੀ ੫੨ ਬਰਸ ਦੀ ਉਮਰ ਵਿਚ ਇਸ ਤੋਂ ਪਹਿਲਾਂ ਇਹੋ ਜਿਹਾ ਰੱਬੀ ਨੂਰ ਨਹੀਂ ਸੀ ਡਿੱਠਾ ਤੇ ਨਾ ਹੀ ਅੱਜ ਤੱਕ ਫੇਰ ਕਦੀ ਦੇਖਣ ਵਿਚ ਹੀ ਆਇਆ ਹੈ। ਸੰਤਾਂ ਨੇ ਆਪਣਾ ਸਿਰ ਮਨਜ਼ੂਰੀ ਦੀ ਹਰਕਤ ਦੇ ਨਾਲ ਹਿਲਾਇਆ ਤੇ ਮੇਰੇ ਸਿਰ 'ਤੇ ਪਿਆਰ ਦਿੱਤਾ ਤੇ ਆਖਿਆ ਮੈਨੂੰ ਉਸ ਵਾਹਿਗੁਰੂ ਦੀ ਆਗਿਆ ਹੋਈ ਹੈ ਕਿ ਮੈਂ ਤੁਹਾਨੂੰ ਕੁਝ ਦੇਵਾਂ ਜੋ ਦਿਆਂਗਾ ਉਸ ਨੂੰ ਉਸ ਸਰਵ ਸ਼ਕਤੀਮਾਨ ਦਾ ਪ੍ਰਸ਼ਾਦ ਹੀ ਜਾਣਨਾ ਤੇ ਉਸ ਤੋਂ ਆਪ ਤੇ ਹੋਰ ਜਿਸ ਨੂੰ ਤੁਸੀਂ ਮੁਨਾਸਬ ਸਮਝੋ ਉਸ ਨੂੰ ਦਸਣਾ। ਮੈਂ ਹੱਥ ਜੋੜ ਕੇ ਆਖਿਆ–ਜਿਵੇਂ ਹੁਕਮ।

ਪਿਆਰੇ ਗੁਰਮੁਖੋ ! ਸੰਤ ਜੀ ਨੇ ਮੈਨੂੰ ਜੋ ਕੁਝ ਸੂਤਰ ਰੂਪ ਅਰਥਾਤ ਮੁਖਤਸਰ ਤਰੀਕੇ ਨਾਲ ਜੋ ਕੁਝ ਉਪਦੇਸ਼ ਦਿੱਤਾ। ਉਹ ਆਪ ਜੀ ਦੇ ਸਾਹਮਣੇ ਪੁਸਤਕ ਰੂਪ ਵਿਚ ਰੱਖ ਰਿਹਾ ਹਾਂ। ਜਿਸ ਦਾ ਨਾਮ "ਕਾਮਨਾ ਪੂਰਨ" ਅਰਥਾਤ "ਸਤਿਗੁਰ ਸ਼ਬਦ ਸਿੱਧੀ ਭੰਡਾਰ" ਹੈ। ਮੈਨੂੰ ਪੂਰਨ ਆਸ ਹੈ ਕਿ ਗੁਰੂ ਘਰ 'ਤੇ ਸ਼ਰਧਾ ਰੱਖਣ ਵਾਲੇ ਹਰ ਇਸਤਰੀ, ਪੁਰਸ਼ ਜੋ ਸਾਧਨ ਅਨੁਸਾਰ ਇਨ੍ਹਾਂ ਸ਼ਬਦਾਂ ਦਾ ਜਾਪ ਕਰਨਗੇ ਉਨ੍ਹਾਂ ਦੇ ਤਿੰਨੇ ਤਾਪ ਦੂਰ ਹੋ ਕੇ ਦੀਨ ਦੁਨੀਆਂ ਵਿਚ ਸੁੱਖ ਤੇ ਮਾਨ ਪਾਉਣਗੇ।

ਸੰਗਤਾਂ ਦਾ ਦਾਸ–

*ਸੰਤ ਸੀਤਲ ਸਿੰਘ ਰਿਖੀਕੇਸ਼*



# ਤਤਕਰਾ ਸ਼ਬਦਾਂ ਦਾ

ਸਭ ਤਰ੍ਹਾਂ ਦੀਆਂ ਮਨੋ-ਕਾਮਨਾ ਪੂਰੀਆਂ ਕਰਨ ਲਈ ਉਹਨਾਂ ਦੇ ਨਾਮ ਦਰਜ ਹਨ, ਪੜ੍ਹ ਕੇ ਆਪਨੀ ਕਾਮਨਾ ਪੂਰੀ ਕਰਨ ਦੇ ਸ਼ਬਦ ਪੁਸਤਕ ਵਿਚੋਂ ਦੇਖ ਕੇ ਜ਼ਬਾਨੀ ਯਾਦ ਕਰ ਲਵੋ ਤੇ ਦਸੀ ਵਿਧੀ ਅਨੁਸਾਰ ਜਾਪ ਕਰੋ। ਅਵੱਸ਼ ਕਾਰਜ ਸਿੱਧ ਹੋ ਜਾਣਗੇ।

# ਵਿਧੀ (ਤਰੀਕਾ)

ਵਿਧੀ ਨਾਲ ਕੀਤਾ ਹੋਇਆ ਹਰ ਇਕ ਕੰਮ ਸਿਰੇ ਚੜ੍ਹਦਾ ਹੈ 'ਤੇ ਜਿਹੜਾ ਕੰਮ ਵਿਧੀ ਦੇ ਅਨੁਸਾਰ ਨਾ ਕੀਤਾ ਜਾਵੇ ਉਹ ਕਦੀ ਭੀ ਸਫਲ ਨਹੀਂ ਹੁੰਦਾ। ਇਸ ਲਈ 'ਸ਼ਰਧਾ ਪੂਰਨ' ਗ੍ਰੰਥ ਦੇ ਅੰਦਰ ਜਿਹੜੇ ਜਿਹੜੇ ਸ਼ਬਦ ਜਿਹੜੀ ਕਿਸਮ ਦੀ ਸਿੱਧੀ ਤੇ ਮਨੋ ਕਾਮਨਾ ਨੂੰ ਪੂਰਨ ਕਰਨ ਵਾਲੇ ਲਿਖੇ ਗਏ ਹਨ। ਉਹਨਾਂ ਸ਼ਬਦਾਂ ਦੇ ਸਿੱਧ ਕਰਨ ਦੀ ਵਿਧੀ ਅਸੀਂ ਇਸ ਥਾਂ ਤੇ ਲਿਖਦੇ ਹਾਂ।

ਸਭ ਤੋਂ ਪਹਿਲੀ ਤੇ ਜ਼ਰੂਰੀ ਵਿਧੀ ਇਹ ਹੈ ਕਿ ਹਰ ਇਕ ਸਿੱਧੀ ਦਾ ਚਾਹਵੰਦ ਆਪਣੇ ਮਨ ਦੇ ਅੰਦਰ ਸਤਿਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਚਰਣਾਂ ਦੇ ਵਿਚ ਤਨ ਮਨ ਦੇ ਨਾਲ ਪੂਰੀ-੨ ਸ਼ਰਧਾ ਰੱਖੇ ਤੇ ਉਸ ਅਕਾਲ ਪੁਰਖ ਨੂੰ ਸਦਾ ਸਿਮਰਦਾ ਰਵ੍ਹੇ। ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨੂੰ ਸਦਾ ਆਪਣੇ ਅੰਗ ਸੰਗ ਜਾਣੇ ਤੇ ਉਹਨਾਂ ਦੇ ਚਰਣਾਂ ਵਿਚ ਆਪਣੇ ਮਨ ਨੂੰ ਜੋੜੀ ਰੱਖੇ।

ਇਸ ਤੋਂ ਛੁਟ ਸਦਾ ਨੇਕ ਕਮਾਈ ਕਰੇ ਤੇ ਜਿਸ ਜਿਸ ਸਿੱਧੀ ਦੀ ਲੋੜ ਹੋਵੇ ਉਸ ਉਸ ਸ਼ਬਦ ਨੂੰ ਪਹਿਲਾਂ ਹੀ ਜ਼ਬਾਨੀ ਯਾਦ ਕਰ ਲਵੇ ਤੇ ਉਹ ਸ਼ਬਦ ਠੀਕ ਸ਼ੁੱਧ ਯਾਦ ਕਰੇ। ਉਸ ਦੀ ਹਰ ਇਕ ਲਗ ਮਾਤਰਾ ਦਾ ਉਚਾਰਣ ਸ਼ੁੱਧ ਹੋਵੇ। ਬਿਸਰਾਮ ਆਦਿਕ ਦਾ ਪੂਰਾ ਪੂਰਾ ਧਿਆਨ ਰੱਖੇ ਅਤੇ ਇਸ਼ਨਾਨ ਆਦਿਕ ਦੇ ਨਾਲ ਆਪਣੇ ਸਰੀਰ ਨੂੰ ਸ਼ੁੱਧ ਪਵਿੱਤਰ ਕਰ ਲਵੇ ਤੇ ਜੇਕਰ ਹੋ ਸਕੇ ਤਾਂ ਰੇਸ਼ਮੀ ਜਾਂ ਗਰਮ ਊਨੀ ਕਪੜੇ ਪਾ ਲਵੇ। ਜੇਕਰ ਇਹ ਸਮਰੱਥਾ ਨਾ ਹੋਵੇ ਤਾਂ ਭੀ ਸ਼ੁੱਧ ਕਪੜੇ ਧਾਰਨ ਕਰਕੇ ਸ਼ਬਦ ਸਿੱਧੀ ਨੂੰ ਕਰੇ। ਸ਼ੁਰੂ ਕਰਨ ਲਗਿਆਂ ਸਾਫ ਜਹੀ ਥਾਂ ਦੇ ਉਤੇ ਇਕ ਪਵਿੱਤਰ ਆਸਨ ਬਿਛਾ ਕੇ ਉਸ ਉੱਪਰ ਸੁਖਾਸਨ (ਜਿਵੇਂ ਸੁਖ ਦੇ ਨਾਲ ਬੈਠਾ ਜਾਵੇ) ਹੋ ਕੇ ਬੈਠ ਜਾਵੇ ਅਤੇ ਆਪਣੇ ਸਰੀਰ ਦੇ ਵਿਚ ਆਲਸ ਨਾ ਆਉਣ ਦੇਵੇ। ਗਰਦਨ ਸਿੱਧੀ ਰੱਖੇ ਤੇ ਛਾਤੀ ਨੂੰ ਉਭਾਰ ਕੇ ਤੇ ਸੁਚੇਤ ਹੋ ਕੇ ਬੈਠੇ ਅਤੇ ਆਪਣੇ ਮਨ ਦੇ ਵਿਚੋਂ ਹਰ ਪ੍ਰਕਾਰ ਦੀ ਚਿੰਤਾ ਨੂੰ ਦੂਰ ਕਰ ਦੇਵੇ ਤੇ ਜਿੰਨਾ ਚਿਰ ਵਿਧੀ ਦੇ ਮੁਤਾਬਿਕ ਸਿੱਧੀ ਪ੍ਰਾਪਤ ਨਾ ਹੋ ਜਾਵੇ ਉਨਾਂ ਚਿਰ ਆਪਣਾ ਕਾਰ ਵਿਹਾਰ ਸ਼ੁੱਧ ਰੱਖੇ ਤੇ ਮਾਸ, ਗੰਢਾ, ਲਸਣ ਆਦਿਕ ਤਾਮਸ ਆਹਾਰ ਨਾ ਕਰੇ। ਝੂਠ ਨਾ ਬੋਲੇ ਤੇ ਕੋਈ ਨਸ਼ਾ ਨਾ ਕਰੇ ਅਤੇ ਬ੍ਰਹਮਚਾਰੀ ਰਵ੍ਹੇ ਅਰਥਾਤ ਔਰਤ ਦਾ ਧਿਆਨ ਸੁਪਨੇ ਵਿਚ ਭੀ ਨਾ ਕਰੇ ਤੇ ਜੇਕਰ ਇਕ ਵੇਲੇ ਰੋਟੀ ਖਾਵੇ ਤਾਂ ਬਹੁਤ ਹੀ ਚੰਗਾ ਫਲ ਹੈ। ਕਿਸੇ ਨਾਲ ਦਗਾ ਨਾ ਕਰੇ। ਨਿੰਦਿਆ ਤੇ ਚੁਗਲੀ ਤੋਂ ਬਚੇ ਆਪਣੇ ਮਨ ਨੂੰ ਸਦਾ ਖੁਸ਼ ਰਖੇ। ਦਿਲ ਤੇ ਕ੍ਰੋਧ ਨਾ ਕਰੇ। ਲੜਾਈ ਝਗੜੇ ਤੋਂ ਦੂਰ ਰਵ੍ਹੇ। ਹੱਥੋਂ ਸਰਿਆ ਬਣਿਆ ਦਾਨ ਜ਼ਰੂਰ ਕਰੇ ਤੇ ਗੁਰਦੁਆਰੇ ਜਾ ਕੇ ਜਪੁ ਜੀ ਸਾਹਿਬ ਜਾਂ ਸੁਖਮਣੀ ਸਾਹਿਬ ਦਾ ਇਕ ਪ੍ਰੇਮ-ਭਗਤੀ ਦੇ ਨਾਲ ਪਾਠ ਜ਼ਰੂਰ ਕਰੇ। ਸ਼ਬਦ ਨੂੰ ਸਿੱਧ ਕਰਨ ਦੇ ਲਈ ਇਕ ਮਾਲਾ ਸੂਤਰ ਦੀ ਜਾਂ ਸਰਬ ਲੋਹ ਦੀ ਹੋਣੀ ਚਾਹੀਦੀ ਹੈ। ਪਾਠ ਦੇ ਵੇਲੇ ਇਕ ਪਾਣੀ ਦੀ ਸੁਚੀ ਗੜਵੀ ਆਪਣੇ ਕੋਲ ਰੱਖੇ। ਧੂਪ ਜਾਂ ਅਗਰਬੱਤੀ ਆਪਣੇ ਅੱਗੇ ਧੁਖਾ ਕੇ ਰੱਖੇ। ਜਿੰਨੀ ਦੇਰ ਮਾਲਾ ਫੇਰੇ ਉਨੀ ਦੇਰ ਧੂਪ ਜਗਦੀ ਰਵ੍ਹੇ ਤੇ ਇਕ ਦੇਸੀ ਘਿਓ ਦੀ ਜੋਤ ਭੀ ਜ਼ਰੂਰ ਜਗਾ ਕੇ ਆਪਣੇ ਅੱਗੇ ਰੱਖੇ। ਇਕ ਸਾਫ ਜਹੀ ਛੋਟੀ ਚੌਂਕੀ ਭੀ ਆਪਣੇ ਅੱਗੇ ਰੱਖੇ। ਉਸ ਦੇ ਉਤੇ ਇਕ ਸੋਹਣਾ ਰੁਮਾਲ ਬਿਛਾ ਕੇ ਗੁਟਕਾ ਬਿਰਾਜਮਾਨ ਕਰੇ ਅਤੇ ਆਪਣੇ ਵਿਚਾਰਾਂ ਨੂੰ ਇਧਰ ਉਧਰ ਨਾ ਜਾਣ ਦੇਵੇ ਤੇ ਮਾਲਾ ਫੇਰਨ ਤੋਂ ਪਹਿਲਾਂ ਮਲ ਮੂਤਰ ਆਦਿਕ ਤੋਂ ਫਾਰਗ ਹੋ ਕੇ ਬੈਠੇ ਤੇ ਇਕਾਂਤ ਕਮਰੇ ਵਿਚ ਜਾਂ ਕਿਸੇ ਤਲਾ ਜਾਂ ਕਿਸੇ ਨਦੀ ਦਾ ਕਿਨਾਰਾ ਹੋਰ ਭੀ ਚੰਗਾ ਹੈ। ਨਹੀਂ ਤਾਂ ਆਪਣੇ ਘਰ ਦੇ ਸਾਫ ਜਹੇ ਕਮਰੇ ਵਿਚ ਜਿਥੇ ਬਾਲਾਂ ਦਾ ਰੌਲਾ ਨਾ ਹੋਵੇ ਉਸ ਜਗ੍ਹਾ ਤੇ ਬੈਠ ਕੇ ਆਪਣੇ ਮਨੋਰਥ ਨੂੰ ਮਨ ਦੇ ਵਿਚ ਧਾਰ ਕੇ ਤੇ ਨਿਸਚੇ ਦੇ ਨਾਲ ਅੱਗੇ ਦੱਸੇ ਹੋਏ ਸ਼ਬਦ ਨੂੰ ਸਿੱਧ ਕਰੇ 'ਤੇ ਜਿੰਨਾ ਨੇਮ ਦਸਿਆ ਜਾਵੇਗਾ ਉਸ ਨੂੰ ਕੀਤੇ ਬਗੈਰ ਆਪਣੇ ਆਸਨ ਤੋਂ ਨਾ ਉਠੇ।

ਪਿਆਰੇ ਸਜਨੋਂ ! ਜਦੋਂ ਵੀ ਇਨਸਾਨ ਕਿਸੇ ਭਲੇ ਕੰਮ ਨੂੰ ਸ਼ੁਰੂ ਕਰਦਾ ਹੈ ਤਾਂ ਬੁਰੀਆਂ ਭਾਵਨਾਂ ਤੇ ਗੰਦੇ ਵਿਚਾਰ ਇਹ ਇਨਸਾਨ ਦੇ ਰਸਤੇ ਵਿਚ ਆਣ ਕੇ ਏਸ ਨੂੰ ਭ੍ਰਿਸ਼ਟ ਕਰਨਾ ਚਾਹੁੰਦੇ ਹਨ। ਇਹਨਾਂ ਨੂੰ ਹੀ ਸਾਡੇ

ਬਜ਼ੁਰਗਾਂ ਨੇ ਰਾਕਸ਼ ਦੈਂਤ ਆਖਿਆ ਹੈ। ਇਹਨਾਂ ਨੂੰ ਬਹਾਦਰ ਬਣਕੇ ਤੇ ਮਾਰ ਲਵੇ। ਜੇਕਰ ਇਹ ਰਾਕਸ਼ ਇਸ ਸਿੱਧੀ ਦੇ ਪੁਜਾਰੀ ਨੂੰ ਢਾਹ ਲੈਣਗੇ ਤਾਂ ਕੋਈ ਭੀ ਸਿੱਧੀ ਪ੍ਰਾਪਤ ਨਹੀਂ ਹੋਵੇਗੀ। ਇਸ ਲਈ ਇਹਨਾਂ ਦੈਂਤਾਂ ਨੂੰ ਚੰਗੇ ਵਿਚਾਰਾਂ ਦੀ ਤਲਵਾਰ ਦੇ ਨਾਲ ਜਿਤੇ ਤੇ ਬਸ ਫੇਰ ਸਫਲਤਾ ਇਸ ਨੂੰ ਆਪਣੇ ਆਪ ਹੀ ਪ੍ਰਾਪਤ ਹੁੰਦੀ ਹੈ।

ਸ੍ਰੀ ਕ੍ਰਿਸ਼ਨ ਜੀ ਆਪਣੇ ਮਿੱਤਰ ਅਰਜਨ ਨੂੰ ਆਖਦੇ ਹਨ ਕਿ ਹੇ ਅਰਜਨ ! ਇਨਸਾਨ ਦਾ ਫਰਜ਼ ਹੈ ਕਿ ਉਹ ਕੰਮ ਕਰੇ ਤੇ ਫਲ ਦੇਣ ਵਾਲਾ ਤਾਂ ਉਹ ਅਕਾਲ ਪੁਰਖ ਹੈ। ਇਨਸਾਨ ਨੂੰ ਚਾਹੀਦਾ ਹੈ ਕਿ ਉਹ ਕੰਮ ਕਰਦਾ ਜਾਵੇ ਤੇ ਉਸ ਦੇ ਫਲ ਲਈ ਉਤਾਵਲਾ ਨਾ ਹੋਵੇ। ਉਤਾਵਲੇ ਹੋਣ ਦੇ ਨਾਲ ਇਸ ਨੂੰ ਆਲਸ ਘੇਰ ਲਵੇਗਾ ਤੇ ਆਲਸ ਦੇ ਹੋਣ ਨਾਲ ਇਹ ਕਾਹਲੀ ਕਰੇਗਾ ਤੇ ਕਾਹਲੀ ਨਾਲ ਇਸ ਦੇ ਅਨੇਕ ਕੰਮ ਅਧੂਰੇ ਰਹਿ ਜਾਣਗੇ ਤੇ ਉਹ ਅਧੂਰਾਪਨ ਇਸ ਨੂੰ ਅਸਫਲਤਾ ਦੇ ਟੋਏ ਵਿਚ ਸੁਟੇਗਾ ਤੇ ਇਹ ਬੁਰੀ ਤਰ੍ਹਾਂ ਅਸਫਲ ਰਵ੍ਹੇਗਾ। ਇਸ ਲਈ ਕੰਮ ਕਰਨਾ ਫਰਜ਼ ਹੈ ਫਲ ਦੇਣਾ ਤਾਂ ਉਸ ਵਾਹਿਗੁਰੂ ਦੀ ਕ੍ਰਿਪਾ ਦਾ ਸਦਕਾ ਹੈ।

ਸ਼ਬਦ ਸਿੱਧ ਕਰਨ ਵਾਲੇ ਦੇ ਮਨ ਦੇ ਵਿਚ ਜਿਹੜੀ ਕਾਮਨਾ ਹੈ। ਉਸ ਕਾਮਨਾ ਦੀ ਸਿੱਧੀ ਵਾਸਤੇ ਜਿਹੜਾ ਭੀ ਸ਼ਬਦ ਚੁਣਿਆ ਗਿਆ ਹੈ। ਉਹੋ ਸ਼ਬਦ ਮਾਲਾ ਦੇ ਨਾਲ ਜਿਵੇਂ ਅੱਗੇ ਹਰ ਇਕ ਸ਼ਬਦ ਦੀ ਗਿਣਤੀ, ਸਮਾਂ ਤੇ ਹੋਰ ਵਿਧੀ ਦੱਸੀ ਗਈ ਹੈ। ਉਸ ਦੇ ਪੂਰਾ ੨ ਅਧੀਨ ਰਵ੍ਹੇ ਤਾਂ ਉਸ ਜਗਿਆਸੂ ਨੂੰ ਜ਼ਰੂਰ ਨਿਸਚੇ ਕਰਕੇ ਸਿੱਧੀ ਪ੍ਰਾਪਤ ਹੋਵੇਗੀ ਇਸ ਦੇ ਵਿਚ ਰਤਾ ਜਿੰਨਾ ਭੀ ਸ਼ੱਕ ਨਹੀਂ ਹੈ। ਸ਼ਰਤ ਇਹ ਹੈ ਕਿ ਦੱਸੀ ਹੋਈ ਵਿਧੀ ਨੂੰ ਠੀਕ ਤਰ੍ਹਾਂ ਪਾਲਣ ਕੀਤਾ ਜਾਵੇ 'ਤੇ ਕਿਸੇ ਵੇਲੇ ਭੀ ਮਨਮਤ ਨਾ ਕੀਤੀ ਜਾਵੇ। ਸ਼ਬਦ ਸਿੱਧ ਕਰਨ ਵਾਸਤੇ ਇਕ ਖਾਸ ਨੇਮ ਇਹ ਭੀ ਹੈ ਕਿ ਜਿਸ ਥਾਂ ਤੇ ਬੈਠ ਕੇ ਜਪ ਕੀਤਾ ਜਾਵੇ ਉਸ ਜਗ੍ਹਾ ਰੋਜ਼ ਬੈਠਣਾ ਚਾਹੀਦਾ ਹੈ। ਜਿੰਨਾ ਪ੍ਰਯੋਗ ਲਿਖਿਆ ਗਿਆ ਹੈ ਓਨੇ ਦਿਨ ਉਸ ਇਕੋ ਜਗ੍ਹਾ ਤੇ ਬੈਠ ਕੇ ਸਿੱਧ ਕਰਨਾ ਚਾਹੀਦਾ ਹੈ। ਜਗ੍ਹਾ ਬਦਲਣ ਦੇ ਨਾਲ ਸ਼ਬਦ ਸਿੱਧ ਨਹੀਂ ਹੁੰਦਾ। ਪਹਿਲੇ ਦਿਨ ਅਰਦਾਸ ਆਦਿਕ ਕਰਕੇ ਤੇ ਪ੍ਰਸ਼ਾਦ ਵਰਤਾਕੇ ਸ਼ੁਰੂ ਕਰਨਾ ਚਾਹੀਦਾ ਹੈ ਤੇ ਹਰ ਰੋਜ਼ ਅਰਦਾਸ ਤੋਂ ਪਿਛੋਂ ਹੀ ਜਪ ਸ਼ੁਰੂ ਕਰੇ। ਇਸ ਤਰ੍ਹਾਂ ਕਰਨ ਦੇ ਨਾਲ ਮਨੁੱਖ ਦੀ ਆਤਮਾ ਸ਼ੁੱਧ ਹੁੰਦੀ ਹੈ। ਪਾਠ ਕਰਦਿਆਂ ੨ ਕਿਸੇ ਦੇ ਨਾਲ ਗੱਲ ਨਾ ਕਰੇ।

ਬਾਕੀ ਦੀਆਂ ਤਮਾਮ ਸੁਚਮਤਾਈਆਂ ਦੇ ਸਮਝਣ ਦੀ ਲੋੜ ਨਹੀਂ ਹਰ ਇਕ ਬੁੱਧੀਮਾਨ ਜਾਣਦਾ ਹੈ ਕਿ ਅਜਿਹੇ ਕੰਮਾਂ ਨੂੰ ਪੂਰੀ ਪੂਰੀ ਸੁਚਮਤਾਈ ਦੇ ਨਾਲ ਕਰਨਾ ਚਾਹੀਦਾ ਹੈ ਤੇ ਮਨ ਦੇ ਵਿਚ ਵਿਕਾਰਾਂ ਨੂੰ ਪੈਦਾ ਨਹੀਂ ਹੋਣ ਦੇਣਾ ਚਾਹੀਦਾ। ਇਸੇ ਦੇ ਨਾਲ ਸ਼ਬਦ ਬਹੁਤ ਹੀ ਚੰਗਾ ਫਲ ਕਰਦਾ ਹੈ ਤੇ ਛੇਤੀ ਕਰਦਾ ਹੈ ਅਤੇ ਉਸ ਪਰਮਾਤਮਾ ਦੀਆਂ ਖੁਸ਼ੀਆਂ ਦਾ ਮੀਂਹ ਵਸਦਾ ਹੈ।

ਇਸ ਥਾਂ ਤੇ ਅਸੀਂ ਇਕ ਹੋਰ ਖਾਸ ਗੱਲ ਲਿਖ ਦੇਣੀ ਮੁਨਾਸਬ ਸਮਝਦੇ ਹਾਂ। ਉਹ ਇਹ ਹੈ ਕਿ ਮਾਰਨ ਉਚਾਟਨ ਅਰਥਾਤ ਕਿਸੇ ਦੇ ਘਾਤ ਲਈ ਜਾਂ ਕਿਸੇ ਬੁਰੀ ਭਾਵਨਾਂ ਨੂੰ ਮੁਖ ਰੱਖਕੇ ਕੋਈ ਸ਼ਬਦ ਸਿੱਧ ਨਾ ਕਰੇ। ਕਈ ਲੋਕੀ ਹੋਰਨਾਂ ਮੱਤਾਂ ਵਾਲੇ ਆਪਣੀ ਕਲਾਮ ਨੂੰ ਜਾਂ ਆਪਣੇ ਮਜ਼ਹਬ ਦੇ ਮੰਤਰ ਨੂੰ ਕਿਸੇ ਦੇ ਘਾਤ ਕਰਨ ਵਾਸਤੇ ਸਿੱਧ ਕਰਨਾ ਚਾਹੁੰਦੇ ਹਨ। ਇਸ ਤਰ੍ਹਾਂ ਦੇ ਨਾਲ ਕਰਨਾ ਬੜਾ ਭਾਰਾ ਪਾਪ ਹੈ। ਜਿਹੜਾ ਕਿਸੇ ਦਾ ਘਾਤ ਕਰਦਾ ਹੈ ਉਸ ਦਾ ਕਦੀ ਭਲਾ ਨਹੀਂ ਹੁੰਦਾ। ਇਸ ਲਈ ਸੱਜਣਾਂ ਨੂੰ ਚਾਹੀਦਾ ਹੈ ਕਿ ਬੁਰਾਈ ਵਲ ਕਦੀ ਭੀ ਧਿਆਨ ਨਾ ਦੇਵੇ ਅਤੇ ਹਮੇਸ਼ਾਂ ਸਭ ਦਾ ਭਲਾ ਮੰਗੇ।

*ਨਾਨਕ ਨਾਮੁ ਚੜ੍ਹਦੀ ਕਲਾ– ਤੇਰੇ ਭਾਣੇ ਸਰਬੱਤ ਦਾ ਭਲਾ।*

ਦਾਸ–ਲੇਖਕ

ੴ ਸਤਿਗੁਰ ਪ੍ਰਸਾਦਿ ॥

# ਸਤਿਗੁਰ ਸ਼ਬਦ ਸਿੱਧੀ ਭੰਡਾਰ

—ਅਰਥਾਤ—

## * ਕਾਮਣਾ ਪੂਰਨ *

॥ ਮੰਗਲਾ ਚਰਨ ॥

ਸਤਿਨਾਮ ਕਰਤਾ ਪੁਰਖ ਨਿਰਭਉ ਈਸ਼ ਅਕਾਲ।
ਨਮਸ਼ਕਾਰ ਹੋ ਆਪ ਨੂੰ ਹੇ ਪ੍ਰਭੂ ਦੀਨ ਦਿਆਲ॥
ਗੁਰੂ ਨਾਨਕ ਨੂੰ ਸਿਮਰ ਕੇ ਲੀਨੀ ਕਲਮ ਉਠਾਇ।
ਪੂਰਨ ਕਰਨਾ ਗ੍ਰੰਥ ਨੂੰ ਕਰਨੀ ਸਦਾ ਸਹਾਇ॥
ਅੰਗਦ ਸ੍ਰੀ ਗੁਰੂ ਅਮਰ ਜੀ ਰਾਮਦਾਸ ਗੁਣ ਧਾਮ।
ਅਰਜੁਨ ਹਰਗੋਬਿੰਦ ਜੀ ਪੂਰਨ ਕਰਦੇ ਕਾਮ॥
ਸ੍ਰੀ ਹਰ ਰਾਇ ਕ੍ਰਿਪਾਲ ਜੀ ਸ੍ਰੀ ਹਰਕਿਸ਼ਨ ਦਿਆਲ।
ਤੇਗ ਬਹਾਦੁਰ ਸਿਮਰ ਕੇ ਹੋਣਾ ਮਾਲੋਂ ਮਾਲ॥
ਦਸਮ ਪਿਤਾ ਦੁਖ ਹਰਨ ਹੈਂ ਨੀਲੇ ਦੇ ਅਸਵਾਰ।
"ਸੀਤਲ" ਦੀ ਪੱਤ ਰੱਖਨੀ ਕਰਕੇ ਕ੍ਰਿਪਾ ਅਪਾਰ॥

## ਪਉੜੀ ਪਹਿਲੀ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਜਪੁ ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ੧ ॥

## ਵਿਧੀ ॥

ਇਸ ਮਹਾਂ ਪਵਿੱਤਰ ਪਉੜੀ ਦਾ ੧੦ ਹਜ਼ਾਰ ਵਾਰੀ ਵੀਰਵਾਰ ਵਾਲੇ ਦਿਨ ਸਵੇਰਸਾਰ ਤੜਕੇ ਉੱਠ ਕੇ ਤੇ ਦਸਾਂ ਗੁਰੂਆਂ ਦਾ ਧਿਆਨ ਧਰ ਕੇ ਅਤੇ ਨਿਸ਼ਕਾਮ ਹੋ ਕੇ ਦਸ ਦਿਨ ਤਕ ਕਰ, ਤਾਂ ਉਹ ਮਰਦ ਜਾਂ ਜ਼ਨਾਨੀ ਮੁਕਤ ਹੋ ਜਾਏਗਾ। ਅਰਥਾਤ ਉਸ ਦਾ ਆਵਾਗਵਣ ਮਿਟ ਜਾਂਦਾ ਹੈ।

## ਪਉੜੀ ਨੰਬਰ ੧

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥ ਚੁਪੈ ਚੁਪ ਨ ਹੋਵਈ ਜੇ ਲਾਇ

ਰਹਾ ਲਿਵ ਤਾਰ॥ ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥ ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥ ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ ੧॥

## ਪਉੜੀ ਨੰਬਰ ੧ ਦੀ ਵਿਧੀ

*ਇਸ ਪਉੜੀ ਨੂੰ ੧੦ ਦਿਨ ਚੜ੍ਹਦੇ ਸੂਰਜ ਵੇਲੇ ੧੫ ਦਿਨ ਪੜ੍ਹੇ ਤਾਂ ਮਨ ਨੂੰ ਪਰਮ ਸ਼ਾਂਤੀ ਪ੍ਰਾਪਤ ਹੁੰਦੀ ਹੈ।*

## *ਪਉੜੀ ਨੰਬਰ ੨॥*

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥ ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥ ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥ ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ ੨॥

## ਪਉੜੀ ਨੰਬਰ ੨ ਦੀ ਵਿਧੀ

*ਇਸ ਪਉੜੀ ਦਾ ੧੦੦੦ ਜਾਪ ੧੫ ਦਿਨ ਸਵੇਰਸਾਰ ਕਰੇ ਤਾਂ ਉਸ ਮਨੁੱਖ ਦੀ ਬੁਧ ਥਿਰਤਾ ਪ੍ਰਾਪਤ ਕਰ ਲੈਂਦੀ ਹੈ ਤੇ ਉਸ ਦੇ ਮਨ ਦੇ ਵਿਚ ਕਿਸੇ ਕਿਸਮ ਦੀ ਮੈਲ ਨਹੀਂ ਲਗਦੀ।*

## *ਪਉੜੀ ਨੰਬਰ ੩॥*

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥ ਗਾਵੈ ਕੋ ਦਾਤਿ ਜਾਣੈ ਨੀਸਾਣੁ॥ ਗਾਵੈ ਕੋ ਗੁਣ ਵਡਿਆਈਆ ਚਾਰ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥ ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥ ਗਾਵੈ ਕੋ ਜਾਪੈ ਦਿਸੈ ਦੂਰਿ॥ ਗਾਵੈ ਕੋ ਵੇਖੈ ਹਾਦਰਾ ਹਦੂਰਿ॥ ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥ ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ॥ ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥ ੩॥

## ਪਉੜੀ ਨੰਬਰ ੩ ਦੀ ਵਿਧੀ

ਇਸ ਮਹਾਂ ਵਾਕ ਦਾ ਜਾਪ ਹਰ ਰੋਜ਼ ਮੂੰਹ ਹਨੇਰੇ ਉਠਕੇ ੨੫ **ਹਜ਼ਾਰ ੨੧ ਦਿਨ ਕਰੇ** ਤਾਂ ਉਸ ਮਨੁੱਖ ਨੂੰ ਰੱਬੀ ਇਲਮ (ਬ੍ਰਹਮ ਵਿਦਿਆ) ਦਾ ਆਪਣੇ ਆਪ **ਪ੍ਰਕਾਸ਼ ਹੁੰਦਾ ਹੈ।**

## ਪਉੜੀ ਨੰਬਰ ੪ ॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥ ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥ ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥ ੪ ॥

## ਪਉੜੀ ਨੰਬਰ ੪ ਦੀ ਵਿਧੀ

ਹਰ ਰੋਜ਼ ਸਵੇਰੇ ਸੂਰਜ ਦੇ ਵੱਲ ਮੂੰਹ ਕਰਕੇ ਤੇ ੨੧ ਹਜ਼ਾਰ ਵਾਰੀ ਜਪ ਕਰਨਾ ਤੇ ਉਹ ਗਿਆਰਾਂ ਦਿਨਾਂ ਵਿਚ ਸਮਾਪਤ ਹੋਵੇ ਤਾਂ ਉਸ ਮਨੁੱਖ ਦੀ ਹਰ ਇਕ ਮਨੋਂ ਕਾਮਨਾ ਪੂਰੀ ਹੁੰਦੀ ਹੈ।

## ਪਉੜੀ ਨੰਬਰ ੫ ॥

ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥ ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ ॥ ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥ ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੫ ॥

## ਪਉੜੀ ਨੰਬਰ ੫ ਦੀ ਵਿਧੀ

ਪਉੜੀ ਨੰਬਰ ੫ ਦਾ ਜਾਪ ਸਵੇਰੇ ਪਹਿਲੇ ਪਹਿਰ ੧੧ ਹਜ਼ਾਰ ਕਰੇ ਅਤੇ ੧੧ ਦਿਨ ਕਰੇ ਤਾਂ ਉਸ ਮਨੁੱਖ ਦੀ ਬੁਧ ਚੇਤਨ ਹੁੰਦੀ ਹੈ ਤੇ ਜੋ ਕੁਝ ਉਹ ਸੁਣੇਗਾ ਉਹ ਉਸ ਨੂੰ ਹਮੇਸ਼ਾਂ ਵਾਸਤੇ ਯਾਦ ਹੋ ਜਾਵੇਗਾ। ਅਰਥਾਤ ਉਸ ਦੀ ਸੁਣਨ ਦੀ ਤਾਕਤ ਬਹੁਤ ਹੀ ਵਧ ਜਾਵੇਗੀ ਤੇ ਉਹ

ਕਿਸੇ ਗੱਲ ਨੂੰ ਕਦੀ ਭੀ ਨਹੀਂ ਭੁੱਲੇਗਾ।

## ਪਉੜੀ ਨੰਬਰ ੬॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥ ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥ ਗੁਰਾ ਇਕ ਦੇਹਿ ਬੁਝਾਈ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥

## ਪਉੜੀ ਨੰਬਰ ੬ ਦੀ ਵਿਧੀ

*ਜਿਹੜਾ ਆਦਮੀ ਪਉੜੀ ਨੰਬਰ ੬ ਦਾ ਪਾਠ ੧੫ ਦਿਨਾਂ ਵਿਚ ੨੫ ਹਜ਼ਾਰ ਕਰੇਗਾ, ਉਸ ਨੂੰ ਰਤਨ ਅਰਥਾਤ ਜਵਾਹਰਾਤ ਮਿਲਣਗੇ। ਇਸ ਦੇ ਵਿਚ ਕੋਈ ਸ਼ੱਕ ਨਹੀਂ।*

## ਪਉੜੀ ਨੰਬਰ ੭॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥ ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥ ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥ ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥ ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥ ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥ ੭॥

## ਪਉੜੀ ਨੰਬਰ ੭ ਦੀ ਵਿਧੀ

*ਜਿਹੜਾ ਮਨੁੱਖ ਜਾਂ ਜ਼ਨਾਨੀ ਪਉੜੀ ਨੰਬਰ ੭ ਨੂੰ ੨੫ ਦਿਨਾਂ ਵਿਚ ੫੦ ਹਜ਼ਾਰ ਜਪਦਾ ਹੈ, ਉਸ ਦੀ ਉਮਰ ਬੜੀ ਲੰਮੀ ਹੋ ਜਾਂਦੀ ਹੈ ਤੇ ਉਸ ਨੂੰ ਸਾਰੀ ਉਮਰ ਕੋਈ ਦੁਖ ਨਹੀਂ ਹੁੰਦਾ। ਤੇ ਪੂਰੇ ਸੌ ਬਰਸਾਂ ਦੀ ਉਮਰ ਸੁੱਖ ਨਾਲ ਕੱਟਦਾ ਹੈ ਤੇ ਉਸ ਨੂੰ ਕੋਈ ਕਲੇਸ਼ ਨਹੀਂ ਲਗਦਾ।*

## ਪਉੜੀ ਨੰਬਰ ੮॥

ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥ ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥ ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥ ੮॥

## ਪਉੜੀ ਨੰਬਰ ੮ ਦੀ ਵਿਧੀ

*ਇਸ ਪਉੜੀ ਦਾ ਜਾਪ ੯ ਦਿਨ ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ੨੯ ਹਜ਼ਾਰ ਕਰੇ ਤਾਂ ਉਸ ਆਦਮੀ ਦੇ ਤਮਾਮ ਪਾਪਾਂ ਦਾ ਨਾਸ ਹੋ ਜਾਂਦਾ ਹੈ ਤੇ ਪਾਪਾਂ ਦੇ ਦੁਖਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ।*

## ਪਉੜੀ ਨੰਬਰ ੯॥

ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥ ਸੁਣਿਐ ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥ ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥ ੯॥

## ਪਉੜੀ ਨੰਬਰ ੯ ਦੀ ਵਿਧੀ

*ਇਸ ਨੌਵੀਂ ਪਉੜੀ ਨੂੰ ੩੧ ਦਿਨ ਸਵੇਰਸਾਰ ੩੦ ਹਜ਼ਾਰ ਕਰੇ ਤਾਂ ਉਸ ਆਦਮੀ ਦਾ ਮਨ ਕਦੀ ਭੀ ਪਾਪ ਕਰਨ ਦੇ ਵੱਲ ਨਹੀਂ ਜਾਂਦਾ ਤੇ ਉਸ ਦੀ ਬੁਧ ਨਿਰਮਲ ਹੋ ਜਾਂਦੀ ਹੈ। ਜਿਸ ਕਰਕੇ ਉਹ ਮਨੁੱਖ ਪਾਪਾਂ ਤੋਂ ਬਚ ਜਾਂਦਾ ਹੈ।*

## ਪਉੜੀ ਨੰਬਰ ੧੦॥

ਸੁਣਿਐ ਸਤੁ ਸੰਤੋਖੁ ਗਿਆਨੁ॥ ਸੁਣਿਐ ਅਠਸਠਿ ਕਾ ਇਸਨਾਨੁ॥ ਸੁਣਿਐ ਪੜਿ ਪੜਿ ਪਾਵਹਿ ਮਾਨੁ॥ ਸੁਣਿਐ ਲਾਗੈ ਸਹਜਿ ਧਿਆਨੁ॥ ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥ ੧੦॥

## ਪਉੜੀ ਨੰਬਰ ੧੦ ਦੀ ਵਿਧੀ

*ਇਸ ੧੦ ਵੀਂ ਪਉੜੀ ਨੂੰ ਪੂਰੇ ੨੨ ਦਿਨਾਂ ਵਿਚ ੨੨ ਹਜ਼ਾਰ ਜਪਣ ਦੇ ਨਾਲ ਉਸ ਮਨੁੱਖ ਜਾਂ ਤੀਵੀਂ ਦਾ ਸੰਸਾਰ ਦੇ ਵਿਚ ਮਾਨ ਹੁੰਦਾ ਹੈ। ਤੇ ਲੋਕੀਂ ਉਸ ਦੀ ਬੜੀ ਵਡਿਆਈ ਕਰਦੇ ਹਨ। ਅਰਥਾਤ ਇੱਜ਼ਤ ਦੇ ਚਾਹਵੰਦ ਇਸ ਪਉੜੀ ਨੂੰ ਸਿੱਧ ਕਰਨ ਤੇ ਦੁਨੀਆਂ ਦੇ ਵਿਚ ਮਾਨ ਨੂੰ ਪ੍ਰਾਪਤ ਕਰਕੇ ਖੁਸ਼ੀਆਂ ਮਾਨਣ।*

## ਪਉੜੀ ਨੰਬਰ ੧੧॥

ਸੁਣਿਐ ਸਰਾ ਗੁਣਾ ਕੇ ਗਾਹ॥ ਸੁਣਿਐ ਸੇਖ ਪੀਰ ਪਾਤਿਸਾਹ॥ ਸੁਣਿਐ ਅੰਧੇ ਪਾਵਹਿ ਰਾਹੁ॥ ਸੁਣਿਐ ਹਾਥ ਹੋਵੈ ਅਸਗਾਹੁ॥ ਨਾਨਕ ਭਗਤਾ ਸਦਾ

ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੧੧ ॥

## ਪਉੜੀ ਨੰਬਰ ੧੧ ਦੀ ਵਿਧੀ

ਇਸ ਪਉੜੀ ਨੂੰ ੪੦ ਦਿਨ ਸੂਰਜ ਵੱਲ ਮੂੰਹ ਕਰਕੇ ਸਵੇਰੇ ਇਕ ਲੱਖ ਜਾਪ ਕਰੋ ਤੇ ਹਰ ਰੋਜ਼ ਉਹ ਗੜਵੀ ਪਾਣੀ ਦੀ ਜਿਹੜੀ ਆਪਣੇ ਅੱਗੇ ਰੱਖੀ ਹੋਈ ਹੈ ਉਸ ਵਿਚੋਂ ਪਾਠ ਕਰਨ ਦੇ ਮਗਰੋਂ ਅੰਗੂਠਾ ਤੇ ਵਿਚਲੀ (ਮਧਮਾਂ) ਉਂਗਲੀ ਦੇ ਨਾਲ ਪਾਣੀ ਲਾ ਕੇ ਨੇਤਰਾਂ ਤੇ ਲਗਾਉਣ ਦੇ ਨਾਲ ਅੱਖੀਆਂ ਦੀ ਹਰ ਬੀਮਾਰੀ ਦੂਰ ਹੋ ਜਾਂਦੀ ਹੈ। ਤੇ ਜਿਸ ਦੇ ਕੋਲ ਇਸ ਪਉੜੀ ਦੀ ਸਿਧੀ ਹੁੰਦੀ ਹੈ ਉਹ ਆਦਮੀ ਆਪਣੀ ਉਸ ਗੜਵੀ ਵਾਲੇ ਪਾਣੀ ਨੂੰ ਅੰਗੂਠੇ ਤੇ ਵਿਚਲੀ ਉਂਗਲੀ ਦੇ ਨਾਲ ਜੇਕਰ ਕਿਸੇ ਅੱਖੀਆਂ ਦੇ ਰੋਗੀ ਨੂੰ ਰੋਜ਼ ਸੱਤ ਦਿਨ ਲਗਾਵੇ ਤਾਂ ਉਸ ਦੀਆਂ ਭੀ ਅੱਖੀਆਂ ਦੀ ਬੀਮਾਰੀ ਨੂੰ ਦੂਰ ਕਰ ਸਕਦਾ ਹੈ।

## ਪਉੜੀ ਨੰਬਰ ੧੨ ॥

ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੨ ॥

## ਪਉੜੀ ਨੰਬਰ ੧੨ ਦੀ ਵਿਧੀ

ਜਿਹੜਾ ਮਨੁੱਖ ਜਾਂ ਤੀਵੀਂ ੧੨ ਵੀਂ ਪਉੜੀ ਨੂੰ ਸਿੱਧ ਕਰ ਲਵੇ ਤਾਂ ਉਸ ਆਦਮੀ ਦੀ ਹਰ ਇਕ ਗੱਲ ਨੂੰ ਦੁਨੀਆਂ ਵਿਚ ਪ੍ਰਵਾਨ ਕੀਤਾ ਜਾਂਦਾ ਹੈ। ਇਹ ਉਹ ਪਉੜੀ ਹੈ ਜਿਸਦੀ ਸਿਧੀ ਪ੍ਰਾਪਤ ਕਰਨੀ ਹਰ ਇਕ ਲੀਡਰ ਦੇ ਲਈ ਬੜੀ ਜ਼ਰੂਰੀ ਹੈ। ਤੇ ਜਾਂ ਉਸ ਆਦਮੀ ਨੂੰ ਇਹ ਪਉੜੀ ਸਿੱਧ ਕਰਨੀ ਚਾਹੀਦੀ ਹੈ ਜਿਹੜਾ ਕਿਸੇ ਪੰਚਾਇਤ ਦਾ ਸਰਪ੍ਰਸਤ ਜਾਂ ਮੈਂਬਰ ਹੋਵੇ। ਇਸ ਦੇ ਨਾਲ ਭੀ ਇਨਸਾਨ ਦੀ ਇੱਜ਼ਤ ਨੂੰ ਚਾਰ ਚੰਦ ਲੱਗ ਜਾਂਦੇ ਹਨ। ਵਿਧੀ ਇਸ ਪ੍ਰਕਾਰ ਹੈ ਕਿ ਨੰਬਰ ੧੨ ਦੀ ਪਉੜੀ ਨੂੰ ਛਨਿਛਰਵਾਰ ਰਾਤ ਦੇ ੧੨ ਵਜੇ ਸ਼ੁਰੂ ਕਰੇ। ਤੇ ੩੧ ਦਿਨਾਂ ਦੇ ਵਿਚ ੩੧ ਹਜ਼ਾਰ ਜਾਪ ਕਰੇ। ਤੇ ਸੋਮਵਾਰ ਦੀ ਰਾਤ ਦੇ ਠੀਕ ੧੧ ਵਜੇ ਖਤਮ ਕਰੇ।

## ਪਉੜੀ ਨੰਬਰ ੧੩ ॥

ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥ ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੩ ॥

## ਪਉੜੀ ਨੰਬਰ ੧੩ ਦੀ ਵਿਧੀ

ਇਸ ਪਉੜੀ ਨੂੰ ੭ ਦਿਨ ਪਿਛਲੀ ਰਾਤ ਦੇ ਵੇਲੇ ੭ ਹਜ਼ਾਰ ਜਾਪ ਕਰੇ ਤਾਂ ਇਹ ਪਉੜੀ ਸਿੱਧ ਹੋ ਜਾਂਦੀ ਹੈ। ਇਸ ਦਾ ਫਲ ਇਹ ਹੈ ਕਿ ਉਸ ਆਦਮੀ ਨੂੰ ਕੋਈ ਚੋਟ ਨਹੀਂ ਲਗਦੀ, ਤੇ ਡਿੱਗਣ ਢਹਿਣ ਤੋਂ ਬਚ ਜਾਂਦਾ ਹੈ।

## ਪਉੜੀ ਨੰਬਰ ੧੪॥

ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥ ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੪॥

## ਪਉੜੀ ਨੰਬਰ ੧੪ ਦੀ ਵਿਧੀ

ਇਸ ਪਉੜੀ ਨੂੰ ੧੧ ਦਿਨ ਦੁਪਹਿਰ ਦੇ ਵੇਲੇ ਧੁੱਪੇ ਬੈਠ ਕੇ ਐਤਵਾਰ ਵਾਲੇ ਦਿਨ ੧੨ ਮਾਲਾ ਰੋਜ਼ ਕਰੇ ਤਾਂ ਉਸ ਆਦਮੀ ਦਾ ਸਫ਼ਰ ਬੜੀ ਹੀ ਖੁਸ਼ੀ ਨਾਲ ਹੁੰਦਾ ਹੈ। ਅਰਥਾਤ ਉਸ ਨੂੰ ਸਫ਼ਰ ਕਰਦਿਆਂ ਕਰਦਿਆਂ ਕੋਈ ਭੀ ਤਕਲੀਫ ਨਹੀਂ ਹੁੰਦੀ। ਇਸ ਪਉੜੀ ਦੀ ਸਿਧੀ ਵਾਲੇ ਨੂੰ ਕਿਸੇ ਪ੍ਰਕਾਰ ਦਾ ਮਹੂਰਤ ਪੁੱਛ ਕੇ ਤੁਰਨ ਦੀ ਕੋਈ ਲੋੜ ਨਹੀਂ ਹੁੰਦੀ। ਉਸ ਨੂੰ ਯਾਤਰਾ ਦੇ ਵਿਚ ਕੋਈ ਦੁਖ ਨਹੀਂ ਵਿਆਪਦਾ।

## ਪਉੜੀ ਨੰਬਰ ੧੫॥

ਮੰਨੈ ਪਾਵਹਿ ਮੋਖੁ ਦੁਆਰੁ॥ ਮੰਨੈ ਪਰਵਾਰੈ ਸਾਧਾਰੁ॥ ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੫॥

## ਪਉੜੀ ਨੰਬਰ ੧੫ ਦੀ ਵਿਧੀ

ਇਸ ਪਉੜੀ ਨੂੰ ੧੧ ਦਿਨ ਸੰਧਿਆ (ਸ਼ਾਮ) ਦੇ ਵੇਲੇ ਉੱਤਰ ਵੱਲ ਮੂੰਹ ਕਰਕੇ ਹਰ ਰੋਜ਼ ੧੦ ਹਜ਼ਾਰ ਕਰੇ ਤਾਂ ਉਹ ਮਨੁੱਖ ਮੁਕਤ ਹੋ ਜਾਂਦਾ ਹੈ। ਤੇ ਨਾਲ ਹੀ ਉਹ ਮਨੁੱਖ ਜੇਕਰ ਕਿਸੇ ਨੂੰ ਕੋਈ ਭੂਤ ਪ੍ਰੇਤ ਆਦਿ ਚੰਬੜ ਜਾਵੇ ਤਾਂ ਵਾਹਿਗੁਰੂ ਦਾ ਨਾਮ ਲੈਕੇ ਉਸ ਨੂੰ ਸੱਤ ਫੂਕਾਂ ਸਿਰ ਦੇ ਉਤੇ ਮਾਰੇ ਤਾਂ ਭੂਤ ਪ੍ਰੇਤ ਦਾ ਸਾਇਆ ਦੂਰ ਹੋ ਜਾਂਦਾ ਹੈ। ਝਾੜੇ ਝਪਟੇ ਕਰਾਉਣ ਦੀ ਕੋਈ ਲੋੜ ਨਹੀਂ ਪੈਂਦੀ। ਸਭ ਪ੍ਰਕਾਰ ਦਾ ਸੁਖ ਪ੍ਰਾਪਤ ਹੋ ਜਾਂਦਾ ਹੈ।

## ਪਉੜੀ ਨੰਬਰ ੧੬ ॥

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥ ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥ ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥ ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥ ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥ ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥ ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥ ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥

## ਪਉੜੀ ਨੰਬਰ ੧੬ ਦੀ ਵਿਧੀ

*ਇਸ ਪਉੜੀ ਨੰਬਰ ੧੬ ਨੂੰ ਸੋਮਵਾਰ ਵਾਲੇ ਦਿਨ ਅੰਮ੍ਰਿਤ ਵੇਲੇ ਬੈਠ ਕੇ ੧ ਮਾਲਾ ਅਠੋਤਰੀ ੨੧ ਦਿਨ ਕਰੇ ਤਾਂ ਇਹ ਪਉੜੀ ਸਿੱਧ ਹੋ ਜਾਂਦੀ ਹੈ। ਇਸ ਦਾ ਫਲ ਇਹ ਹੈ ਕਿ ਆਦਮੀ ਦਾ ਮਾਨ ਤੇ ਇੱਜ਼ਤ ਰਾਜ ਦਰਬਾਰ ਦੇ ਵਿਚ ਹੁੰਦੀ ਹੈ। ਤੇ ਉਹ ਆਦਮੀ ਆਪਣਾ ਕੋਈ ਭੀ ਮੁਕੱਦਮਾ ਨਹੀਂ ਹਾਰਦਾ ਤੇ ਹਮੇਸ਼ਾਂ ਉਸ ਦੀ ਜਿੱਤ ਹੁੰਦੀ ਹੈ।*

## ਪਉੜੀ ਨੰ: ੨੦ ॥ (ਸ਼ਬਦ ਨੰ: ੧੭ ਤੇ ੧੮) (ਪੰਨਾ ੯੧)

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥ ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥ ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥ ੨੦ ॥

## ਪਉੜੀ ਨੰਬਰ ੨੦ ਦੀ ਵਿਧੀ

*ਇਸ ਸ਼ਬਦ ਨੂੰ ਦਿਨ ਦੇ ਤੀਜੇ ਪਹਿਰ ੩੦ ਦਿਨ ਅਰਥਾਤ ਇਕ ਮਹੀਨਾ ਸੰਗ੍ਰਾਂਦ ਤੋਂ ਸ਼ੁਰੂ*

ਕਰੇ ਤੇ ਹਰ ਰੋਜ਼ ੧੦ ਮਾਲਾ ਜਾਪ ਕਰੇ ਤਾਂ ਉਸਦੇ ਸਾਰੇ ਕੰਮ ਸੌਰ ਜਾਂਦੇ ਹਨ ਤੇ ਮਨ ਦੀ ਚਿੰਤਾ ਜਿਵੇਂ ਕਿਸੇ ਦੀ ਧੀ ਜਵਾਨ ਹੈ ਤੇ ਉਸ ਨੂੰ ਮੁਨਾਸਬ ਵਰ ਨਹੀਂ ਲੱਭਦਾ। ਤਾਂ ਉਸ ਨੂੰ ਵਰ ਦੀ ਪ੍ਰਾਪਤੀ ਹੁੰਦੀ ਹੈ। ਤੇ ਜੇਕਰ ਕਿਸੇ ਨੇ ਉਧਾਰ ਦੇਣਾ ਹੈ ਤਾਂ ਰਾਤ ਦਿਨ ਕਰਜ਼ਾ ਉਤਾਰਨ ਦੀ ਚਿੰਤਾ ਲਗੀ ਰਹਿੰਦੀ ਹੈ ਤਾਂ ਉਸ ਦਾ ਕਰਜ਼ਾ ਉਤਰ ਜਾਂਦਾ ਹੈ ਅਤੇ ਉਹ ਪ੍ਰੇਮੀ ਸੁਖੀ ਹੋ ਜਾਂਦਾ ਹੈ।

## ਸ਼ਬਦ ਨੰਬਰ ੧੯ – ਗੂਜਰੀ ਮਹਲਾ ੫॥ (ਪੰਨਾ ੪੯੯)

ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ॥ ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ॥ ੧॥ ਠਾਕੁਰ ਹੋਏ ਆਪਿ ਦਇਆਲ॥ ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ॥ ੧॥ ਰਹਾਉ॥ ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ॥ ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ॥ ੨॥ ੬॥ ੧੫॥

## ਸ਼ਬਦ ਨੰਬਰ ੧੯ ਦੀ ਵਿਧੀ

ਇਸ ਸ਼ਬਦ ਨੂੰ ੨੧ ਦਿਨ ਚਾਨਣੇ ਪੱਖ ਦੀ ਅੱਧੀ ਰਾਤ ਵੇਲੇ ੨੧ ਦਿਨ ਜਪੇ ਤੇ ਹਰ ਰੋਜ਼ ੧੦ ਮਾਲਾ ਕਰੇ। ਤਾਂ ਉਸ ਦੇ ਘਰ ਸਦਾ ਅਨੰਦ ਮੰਗਲਾਚਾਰ ਹੋਵੇਗਾ। ਤੇ ਬਾਜੇ ਗਾਜੇ ਵਜਦੇ ਰਹਿਣਗੇ। ਤੇ ਕਦੀ ਭੀ ਕੋਈ ਦੁਖ ਨਹੀਂ ਹੁੰਦਾ ਅਰਥਾਤ ਹਰ ਤਰ੍ਹਾਂ ਦੇ ਨਾਲ ਸੁਖ ਸ਼ਾਂਤ ਰਹੇਗੀ। ਤੇ ਨਾ ਹੀ ਕੋਈ ਬਿਮਾਰੀ ਹੀ ਵਿਆਪੇਗੀ।

## ਸ਼ਬਦ ਨੰਬਰ ੨੦॥ (ਪੰਨਾ ੧੪੯)

ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥ ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥ ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥ ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥ ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥ ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥ ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ॥ ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ॥ ੨੫॥

## ਸ਼ਬਦ ਨੰਬਰ ੨੦ ਦੀ ਵਿਧੀ

*ਇਸ ਸ਼ਬਦ ਨੂੰ ੪੦ ਦਿਨਾਂ ਦੇ ਵਿਚ ੪੦ ਹਜ਼ਾਰ ਜਾਪ ਕਰੇ ਤਾਂ ਉਸ ਨੂੰ ਨੌਂ ਨਿਧਾਂ ਤੇ ਸਾਰੀਆਂ ਸਿਧਾਂ ਪ੍ਰਾਪਤ ਹੁੰਦੀਆਂ ਹਨ ਤੇ ਧਨ ਦੀ ਥੋੜ ਨਹੀਂ ਆਉਂਦੀ। ਵੇਲਾ ਸਵੇਰਸਾਰ ਦਾ ਚਾਹੀਦਾ ਹੈ।*

## ਸ਼ਬਦ ਨੰਬਰ ੨੧ – ਸਲੋਕ ਮਹਲਾ ੫ ॥ (ਪੰਨਾ ੧੪੨੯)

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥ ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥ ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥ ੧ ॥

## ਸ਼ਬਦ ਨੰਬਰ ੨੧ ਦੀ ਵਿਧੀ

*ਇਸ ਸ਼ਬਦ ਦਾ ਜਾਪ ੨੧ ਦਿਨ ਸੂਰਜ ਚੜ੍ਹਦੇ ਵੱਲ ਮੂੰਹ ਕਰਕੇ ੨੧ ਹਜ਼ਾਰ ਕਰੇ। ਤਾਂ ਉਸ ਦੀਆਂ ਸਾਰੀਆਂ ਔਕੜਾਂ ਛੇਤੀ ਹੀ ਦੂਰ ਹੋ ਜਾਂਦੀਆਂ ਹਨ। ਤੇ ਜਿਹੜੇ ਗੁਣ ਦੀ ਖਾਹਸ਼ ਕਰੇ ਉਹ ਗੁਣ ਉਸ ਆਦਮੀ ਦੇ ਵਿਚ ਸੁਖਾਲਾ ਹੀ ਆ ਜਾਂਦਾ ਹੈ।*

## ਸ਼ਬਦ ਨੰਬਰ ੨੨ – ਆਸਾ ਮਹਲਾ ੫ ॥ (ਪੰਨਾ ੩੯੬)

ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥ ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥ ੨ ॥ ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥ ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥ ੩ ॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥ ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥ ੪ ॥ ੭ ॥ ੧੦੧ ॥

## ਸ਼ਬਦ ਨੰਬਰ ੨੨ ਦੀ ਵਿਧੀ

ਜਿਸ ਕਿਸੇ ਨੂੰ ਪੁੱਤਰ ਦੀ ਕਾਮਨਾ ਹੋਵੇ ਉਹ ਰਾਤ ਦੇ ਵੇਲੇ ਜਦੋਂ ਲੋਕੀਂ ਬਿਸਰਾਮ ਕਰ ਰਹੇ ਹੋਣ। ਉਸ ਵੇਲੇ ਬੈਠ ਕੇ ਉਪਰਲੇ ਸ਼ਬਦ ਦਾ ਜਾਪ ੧੧ ਦਿਨ ੧੧੦੦ ਜਾਪ ਕਰੇ ਤਾਂ ਵਾਹਿਗੁਰੂ ਦੀ ਕਿਰਪਾ ਦੇ ਨਾਲ ਉਸ ਦੇ ਘਰ ਇਕ ਸੋਹਣਾ ਮਨ-ਮੋਹਣਾ ਪੁੱਤਰ ਪੈਦਾ ਹੋਵੇਗਾ। ਅਰਥਾਤ ਹਨੇਰੇ ਘਰ ਦੇ ਵਿਚ ਦੀਵਾ ਜਗ ਪਵੇਗਾ।

## ਸ਼ਬਦ ਨੰਬਰ ੨੩ – ਸੋਰਠਿ ਮਹਲਾ ੫ ॥ (ਪੰਨਾ ੬੨੭)

ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ੧ ॥ ਸੰਤਹੁ ਸੁਖੁ ਹੋਆ ਸਭ ਥਾਈ ॥ ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥ ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥ ੨ ॥ ੧੩ ॥ ੭੭ ॥

## ਸ਼ਬਦ ਨੰਬਰ ੨੩ ਦੀ ਵਿਧੀ

ਜਿਸ ਕੁੜੀ ਦੇ ਲਈ ਵਰ ਨਾ ਮਿਲਦਾ ਹੋਵੇ। ਓਸ ਕੁੜੀ ਦਾ ਪਿਤਾ ਜਾਂ ਭਰਾ ੨੩ ਨੰਬਰ ਸ਼ਬਦ ਦਾ ਜਾਪ ਰਾਤ ਦੇ ਵੇਲੇ ਚਾਨਣੇ ਪੱਖ ਵਿਚ ੧੨ ਦਿਨ ਹਰ ਰੋਜ਼ ੧੨ ਮਾਲਾ ਕਰੇ ਤਾਂ ਉਸ ਦੀ ਕੁੜੀ ਨੂੰ ਵਰ ਦੀ ਪ੍ਰਾਪਤੀ ਹੋ ਜਾਂਦੀ ਹੈ।

## ਸ਼ਬਦ ਨੰਬਰ ੨੪ (ਪੰਨਾ ੮੪੫)

## ਬਿਲਾਵਲੁ ਮਹਲਾ ੫ ਛੰਤ ੧ੴ ਸਤਿਗੁਰ ਪ੍ਰਸਾਦਿ ॥

ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ ॥ ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ ॥ ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ ॥ ਸਹਜੇ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ ॥ ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ ॥ ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ ॥ ੧ ॥

## ਸ਼ਬਦ ਨੰਬਰ ੨੪ ਦੀ ਵਿਧੀ

ਜਿਸ ਘਰ ਦੇ ਵਿਚ ਸਦਾ ਸੋਗ ਪਿਆ ਰਹਿੰਦਾ ਹੋਵੇ। ਓਸ ਘਰ ਦਾ ਸੋਗ ਦੂਰ ਕਰਨ ਦੇ

*ਲਈ ਉਪਰਲਾ ਸ਼ਬਦ ਸਿੱਧ ਕੀਤਾ ਜਾਵੇ ਤਾਂ ਹਰ ਪ੍ਰਕਾਰ ਦਾ ਮੰਗਲਾਚਾਰ ਹੋ ਜਾਂਦਾ ਹੈ ਤੇ ਸੋਗ ਦੂਰ ਹੋ ਜਾਵੇਗਾ। ਇਸ ਦੇ ਸਿੱਧ ਕਰਨ ਦੀ ਵਿਧੀ ਇਸ ਪ੍ਰਕਾਰ ਹੈ ਕਿ ੨੧ ਦਿਨ ਸਵੇਰਸਾਰ ਇਸ ਸ਼ਬਦ ਨੂੰ ੧੧ ਹਜ਼ਾਰ ਜਪੇ। ਤੇ ਮਨ ਦੇ ਵਿਚ ਪਰਮਾਰਥ ਦਾ ਧਿਆਨ ਰਖਣਾ।*

## ਸ਼ਬਦ ਨੰਬਰ ੨੫

*(ਪੰਨਾ ੧੧੧੭)*

## ਤੁਖਾਰੀ ਛੰਤ ਮਹਲਾ ੫ ੴ ਸਤਿਗੁਰ ਪ੍ਰਸਾਦਿ॥

ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ॥ ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ॥ ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ॥ ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ॥ ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ॥ ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ॥ ੧॥ ਇਹੁ ਤਨੁ ਮਨੁ ਤੇਰਾ ਸਭਿ ਗੁਣ ਤੇਰੇ॥ ਖੰਨੀਐ ਵੰਞਾ ਦਰਸਨ ਤੇਰੇ॥ ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਮਖ ਦ੍ਰਿਸਟਿ ਪੇਖਿ ਜੀਵਾ॥ ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ॥ ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥ ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ॥ ੨॥

## ਸ਼ਬਦ ਨੰਬਰ ੨੫ ਦੀ ਵਿਧੀ

*ਇਸ ਸ਼ਬਦ ਨੂੰ ੪੦ ਦਿਨ ੫ ਮਾਲਾ ਰੋਜ਼ ਤੜਕੇ ਅੰਮ੍ਰਿਤ ਵੇਲੇ ਜਪੇ ਤਾਂ ਉਸ ਮਨੁੱਖ ਦਾ ਪਿਆਰਾ ਜਿਹੜਾ ਦੇਰ ਤੋਂ ਵਿਛੜ ਗਿਆ ਹੋਵੇ ਤੇ ਜਿਸ ਦਾ ਕੋਈ ਪਤਾ ਥਹੁ ਨਾ ਲੱਗੇ ਉਹ ਇਸ ਸ਼ਬਦ ਦੀ ਸਿਧੀ ਦਾ ਸਦਕਾ ਝਟ ਪਟ ਆ ਜਾਵੇਗਾ ਇਸ ਦੇ ਵਿਚ ਕੋਈ ਸ਼ੱਕ ਨਹੀਂ।*

## ਸ਼ਬਦ ਨੰਬਰ ੨੬ – ਮਲਾਰ ਮਹਲਾ ੫॥

*(ਪੰਨਾ ੧੨੬੭)*

ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ॥ ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ॥ ੧॥ ਰਹਾਉ॥ ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ॥ ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਂਤੀ ਇਹ ਹਉਮੈ ਕੀ ਢੀਠਾਈ॥ ੧॥ ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ॥ ਏਕ ਨਿਮਖ ਮਹਿ ਮੇਰਾ ਸਭੁ ਦੁਖੁ

ਕਾਟਿਆ ਨਾਨਕ ਸੁਖਿ ਰੈਨਿ ਬਿਹਾਈ ॥੨॥੨॥੬॥

## ਸ਼ਬਦ ਨੰਬਰ ੨੬ ਦੀ ਵਿਧੀ

*ਜਿਸ ਭੈਣ ਦਾ ਪਤੀ ਬੀਮਾਰ ਹੋਵੇ ਤੇ ਉਸ ਨੂੰ ਕਿਸੇ ਦਵਾਈ ਦੇ ਨਾਲ ਅਰਾਮ ਨਾ ਆਵੇ ਤਾਂ ਇਸ ਸ਼ਬਦ ਦੀ ਸਿਧੀ ਕਰਕੇ ਵਾਹਿਗੁਰੂ ਦੇ ਚਰਣਾਂ ਵਿਚ ਅਰਦਾਸ ਕਰੇ ਤੇ ਉਸ ਦੇ ਰੋਗ ਦੀ ਨਵਿਰਤੀ ਮੰਗੇ ਤਾਂ ਉਹ ਸਭ ਰੋਗਾਂ ਤੋਂ ਰਹਿਤ ਹੋ ਕੇ ਤੰਦਰੁਸਤ ਹੋ ਜਾਵੇਗਾ। ਵਿਧੀ ਇਸ ਪ੍ਰਕਾਰ ਹੈ। ਸ਼ਬਦ ਨੰਬਰ ੨੬ ਨੂੰ ੭ ਦਿਨ ਸੂਰਜ ਵੱਲ ਮੂੰਹ ਕਰਕੇ ਉਹ ਭੈਣ ੭ ਹਜ਼ਾਰ ਜਾਪ ਕਰੇ। ਬਸ ਉਪਰ ਲਿਖਿਆ ਫਲ ਜ਼ਰੂਰ ਹੀ ਪ੍ਰਾਪਤ ਹੁੰਦਾ ਹੈ।*

## ਸ਼ਬਦ ਨੰਬਰ ੨੭

(ਪੰਨਾ ੭੫੦)

ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧ ੧ਓ ਸਤਿਗੁਰ ਪ੍ਰਸਾਦਿ ॥

ਸਭਿ ਅਵਗਣ ਮੈ ਗੁਣੁ ਨਹੀ ਕੋਈ॥ ਕਿਉ ਕਰਿ ਕੰਤ ਮਿਲਾਵਾ ਹੋਈ॥ ੧॥ ਨਾ ਮੈ ਰੂਪੁ ਨ ਬੰਕੇ ਨੈਣਾ॥ ਨਾ ਕੁਲ ਢੰਗੁ ਨ ਮੀਠੇ ਬੈਣਾ॥ ੧॥ ਰਹਾਉ॥ ਸਹਜਿ ਸੀਗਾਰ ਕਾਮਣਿ ਕਰਿ ਆਵੈ॥ ਤਾ ਸੋਹਾਗਣਿ ਜਾ ਕੰਤੈ ਭਾਵੈ॥ ੨॥ ਨਾ ਤਿਸੁ ਰੂਪੁ ਨਾ ਰੇਖਿਆ ਕਾਈ॥ ਅੰਤਿ ਨ ਸਾਹਿਬੁ ਸਿਮਰਿਆ ਜਾਈ॥ ੩॥ ਸੁਰਤਿ ਮਤਿ ਨਾਹੀ ਚਤੁਰਾਈ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ॥ ੪॥ ਖਰੀ ਸਿਆਣੀ ਕੰਤ ਨ ਭਾਣੀ॥ ਮਾਇਆ ਲਾਗੀ ਭਰਮਿ ਭੁਲਾਣੀ॥ ੫॥ ਹਉਮੈ ਜਾਈ ਤਾ ਕੰਤ ਸਮਾਈ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ॥ ੬॥ ਅਨਿਕ ਜਨਮ ਬਿਛੁਰਤ ਦੁਖੁ ਪਾਇਆ॥ ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ॥ ੭॥ ਭਣਤਿ ਨਾਨਕੁ ਸਹੁ ਹੈ ਭੀ ਹੋਸੀ॥ ਜੈ ਭਾਵੈ ਪਿਆਰਾ ਤੈ ਰਾਵੇਸੀ॥ ੮॥ ੧॥

## ਸ਼ਬਦ ਨੰਬਰ ੨੭ ਦੀ ਵਿਧੀ

*ਜਿਸ ਕਿਸੇ ਭੈਣ ਦਾ ਪਤੀ ਉਸ ਦੇ ਨਾਲ ਲੜ ਝਗੜ ਕੇ ਘਰੋਂ ਚਲਾ ਗਿਆ ਹੋਵੇ। ਤਾਂ ਉਹ ਭੈਣ ੨੭ ਨੰਬਰ ਦੇ ਸ਼ਬਦ ਨੂੰ ੧੫ ਦਿਨ ਚਾਣਨੀ ਰਾਤ ਨੂੰ ੨੧ ਹਜ਼ਾਰ ਜਪੇ ਤਾਂ ਉਸ ਦਾ ਪਤੀ ਆਪਣੇ ਆਪ ਘਰ ਨੂੰ ਆ ਜਾਵੇਗਾ।*

## ਸ਼ਬਦ ਨੰਬਰ ੨੮

(ਪੰਨਾ ੩੫੯)

### ੧ਓ ਸਤਿਗੁਰ ਪ੍ਰਸਾਦਿ ।। ਆਸਾ ਘਰੁ ੬ ਮਹਲਾ ੧ ।।

ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ।। ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ।। ੧ ।। ਲਾਲ ਬਹੁ ਗੁਣਿ ਕਾਮਣਿ ਮੋਹੀ ।। ਤੇਰੇ ਗੁਣ ਹੋਹਿ ਨ ਅਵਰੀ ।। ੧ ।। ਰਹਾਉ ।। ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ।। ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ।। ੨ ।। ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ।। ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ।। ੩ ।। ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ।। ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ।।

## ਸ਼ਬਦ ਨੰਬਰ ੨੮ ਦੀ ਵਿਧੀ

*ਸ਼ਬਦ ਨੰਬਰ ੨੮ ਦਾ ਜਾਪ ੧੯ ਦਿਨ ਪ੍ਰਾਤਾਕਾਲ ੩੧ ਹਜ਼ਾਰ ਜਾਪ ਕਰਨ ਦੇ ਨਾਲ ਸ਼ਬਦ ਸਿੱਧ ਹੋ ਜਾਂਦਾ ਹੈ। ਤੇ ਇਸਦਾ ਫਲ ਇਹ ਹੈ, ਕਿ ਉਸ ਮਨੁੱਖ ਜਾਂ ਜ਼ਨਾਨੀ ਨੂੰ ਸੋਨੇ ਦੇ ਅਪਾਰ ਗਹਿਣੇ ਪ੍ਰਾਪਤ ਹੁੰਦੇ ਹਨ। ਅਰਥਾਤ ਉਸ ਦੀ ਗਹਿਣਿਆਂ ਦੀ ਭੁਖ ਦੂਰ ਹੋ ਜਾਂਦੀ ਹੈ। ਜ਼ੇਵਰ ਦੇ ਚਾਹਵਾਨ ਇਸ ਸ਼ਬਦ ਦੀ ਸਿਧੀ ਜ਼ਰੂਰੀ ਹੀ ਪ੍ਰਾਪਤ ਕਰਨ।*

## ਸ਼ਬਦ ਨੰਬਰ ੨੯

(ਪੰਨਾ ੭੬੪)

### ਰਾਗੁ ਸੂਹੀ ਮਹਲਾ ੧ ਘਰੁ ੩ ੧ਓ ਸਤਿਗੁਰ ਪ੍ਰਸਾਦਿ ।।

ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ।। ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ।। ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ।। ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ।। ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ ।। ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ ।। ੧ ।।

## ਸ਼ਬਦ ਨੰਬਰ ੨੯ ਦੀ ਵਿਧੀ

*ਜਿਸ ਦਾ ਦਿਲ ਕਿਸੇ ਆਪਣੇ ਪਰਮ ਪਿਆਰੇ ਦੇ ਦਰਸ਼ਨਾਂ ਲਈ ਤਾਂਘਦਾ ਹੋਵੇ। ਪਰ ਉਸ*

ਦਾ ਮਿਲਾਪ ਨਾ ਹੁੰਦਾ ਹੋਵੇ ਤਾਂ ਇਸ ੨੯ ਨੰਬਰ ਦੇ ਸ਼ਬਦ ਦਾ ਜਾਪ ੨੧ ਦਿਨ ਸਵੇਰਸਾਰ ਹਰ ਰੋਜ਼ ੧੦ ਮਾਲਾ ਸਿਮਰੇ ਤਾਂ ਉਸ ਦਾ ਪਿਆਰਾ ੨੧ ਦਿਨਾਂ ਦੇ ਅੰਦਰ ਅੰਦਰ ਹੀ ਆ ਕੇ ਮਿਲੇਗਾ ਇਸ ਵਿਚ ਕੋਈ ਸੰਦੇਹ ਨਹੀਂ।

## ਸ਼ਬਦ ਨੰਬਰ ੩੦ – ਰਾਗੁ ਸੂਹੀ ਛੰਤ ਮਹਲਾ ੪ ਘਰੁ ੨ ॥ (ਪੰਨਾ ੭੭੫)

ਹਰਿ ਪ੍ਰਭਿ ਕਾਜੁ ਰਚਾਇਆ॥ ਗੁਰਮੁਖਿ ਵੀਆਹਣਿ ਆਇਆ॥ ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ॥ ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ॥ ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ॥ ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ॥੪॥੧॥੩॥

## ਸ਼ਬਦ ਨੰਬਰ ੩੦ ਦੀ ਵਿਧੀ

ਜੇਕਰ ਕਿਸੇ ਦੀ ਕੁੜਮਾਈ (ਮੰਗਨੀ) ਹੋਵੇ ਤੇ ਕੋਈ ਪਾਪੀ ਉਹ ਸਾਕ ਤੋੜਨ ਤੇ ਲੱਕ ਬੰਨ੍ਹ ਕੇ ਨਿੰਦਿਆ ਚੁਗਲੀ ਕਰੇ ਤਾਂ ਇਹ ਸਾਕ ਟੁਟ ਜਾਵੇ। ਤਾਂ ਇਸ ਸ਼ਬਦ ਦਾ ਜਾਪ ੧੭ ਦਿਨ ਅੱਧੀ ਰਾਤ ਦੇ ਵੇਲੇ ੩੧ ਹਜ਼ਾਰ ਕਰੇ। ਤਾਂ ਉਹ ਕੁੜਮਾਈ ਨਹੀਂ ਟੁਟਦੀ। ਤੇ ਚੁਗਲਖੋਰ ਸ਼ਰਮਿੰਦੇ ਹੋ ਕੇ ਰਹਿ ਜਾਣਗੇ। ਤੇ ਉਹ ਸ਼ਾਦੀ ਹੋ ਜਾਵੇਗੀ।

## ਸ਼ਬਦ ਨੰਬਰ ੩੧ – ਸੂਹੀ ਮਹਲਾ ੫॥ (ਪੰਨਾ ੭੮੩)

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥ ਪੂਰਨ ਪੁਰਖੁ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥੧॥

## ਸ਼ਬਦ ਨੰਬਰ ੩੧ ਦੀ ਵਿਧੀ

ਸ਼ਬਦ ਨੰਬਰ ੩੧ ਦਾ ਜਾਪ ਸਵੇਰ ਸਾਰ ੩੧ ਹਜ਼ਾਰ ਕਰੇ। ਤਾਂ ਧੀ ਦੇ ਵਿਆਹ ਦੀ ਥੁੜ ਪੂਰੀ ਹੋ ਜਾਵੇਗੀ। ਧਨ ਮਾਲ ਪ੍ਰਾਪਤ ਹੋਵੇਗਾ ਤੇ ਅਨੰਦ ਕਾਰਜ ਬੜੀ ਸ਼ਾਨ ਦੇ ਨਾਲ ਹੁੰਦਾ ਹੈ।

## ਸ਼ਬਦ ਨੰਬਰ ੩੨ – ਜੈਤਸਰੀ ਮਹਲਾ ੫ ॥ (ਪੰਨਾ ੭੦੨)

ਆਏ ਅਨਿਕ ਜਨਮ ਭ੍ਰਮਿ ਸਰਣੀ॥ ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥੧॥ ਰਹਾਉ॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ॥ ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ॥ ੧॥ ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ॥ ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ॥੨॥

## ਸ਼ਬਦ ਨੰਬਰ ੩੨ ਦੀ ਵਿਧੀ

*ਜਿਹੜਾ ਮਨੁੱਖ ਜਾਂ ਔਰਤ ਇਸ ੩੨ ਨੰਬਰ ਦੇ ਸ਼ਬਦ ਦਾ ਜਾਪ ਅੰਮ੍ਰਿਤ ਵੇਲੇ ੪੦ ਦਿਨ ਇਕ ਲੱਖ ਕਰਦਾ ਹੈ। ਉਹ ਫੇਰ ਚੁਰਾਸੀ ਲੱਖ ਜੂਨ ਦੇ ਵਿਚ ਕਦੀ ਨਹੀਂ ਭਟਕਦਾ। ਅਰਥਾਤ ਉਸ ਦੀ ਮੁਕਤੀ ਹੋ ਜਾਂਦੀ ਹੈ ਤੇ ਫੇਰ ਮੁੜ ਉਹ ਇਸ ਜਨਮ ਮਰਣ ਦੀ ਚੱਕੀ ਵਿਚ ਨਹੀਂ ਪਿਸਦਾ। ਮੁਕਤੀ ਦੇ ਚਾਹਵਾਨ ਇਸ ਸ਼ਬਦ ਦੀ ਸਿਧੀ ਜ਼ਰੂਰ ਕਰਨ।*

## ਸ਼ਬਦ ਨੰਬਰ ੩੩ – ਅਨੰਦੁ ਸਾਹਿਬ ਵਿਚੋਂ (ਪੰਨਾ ੯੨੧)

ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ॥ ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ॥ ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ॥ ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ॥ ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ॥੩੫॥

## ਸ਼ਬਦ ਨੰਬਰ ੩੩ ਦੀ ਵਿਧੀ

*ਇਹ ਸ਼ਬਦ ਉਸ ਜਗਿਆਸੂ ਸਿੱਖ ਨੂੰ ਸਿੱਧ ਕਰਨਾ ਚਾਹੀਦਾ ਹੈ ਜਿਸ ਨੂੰ ਪੂਰਾ ਪੂਰਾ ਵਿਰਾਗ ਹੋ ਗਿਆ ਹੋਵੇ, ਤੇ ਉਹ ਪ੍ਰਮਾਤਮਾ ਦੇ ਦਰਸ਼ਨ ਨੂੰ ਉਤਾਵਲਾ ਹੁੰਦਾ ਹੋਵੇ। ਅਰਥਾਤ ਮੁਕਤੀ ਦੇ ਚਾਹਵੰਦ ਨੂੰ ਇਹ ਸ਼ਬਦ ਸਿੱਧ ਕਰਨਾ ਚਾਹੀਦਾ ਹੈ। ਇਸ ਦੀ ਵਿਧੀ ਇਸ ਪ੍ਰਕਾਰ ਹੈ ਕਿ ਸਵੇਰੇ ਤੜਕੇ ਇਸ ਸ਼ਬਦ ਦਾ ਜਾਪ ੧੦੧ ਦਿਨ ਕਰੇ ਤੇ ਹੋਰ ਰੋਜ਼ ੧੦ ਮਾਲਾ ਫੇਰੇ, ਬਸ ਫੇਰ ਇਹ ਸ਼ਬਦ ਸਿੱਧ ਹੋ ਜਾਵੇਗਾ ਤੇ ਜ਼ਰੂਰ ਹੀ ਮੁਕਤੀ ਪ੍ਰਾਪਤ ਹੋਵੇਗੀ।*

## ਸ਼ਬਦ ਨੰਬਰ ੩੪ – ਗਉੜੀ ਮਹਲਾ ੯ ॥ (ਪੰਨਾ ੨੧੯)

ਸਾਧੋ ਰਚਨਾ ਰਾਮ ਬਨਾਈ ॥ ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥ ੧ ॥ ਰਹਾਉ ॥ ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥ ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥ ੧ ॥ ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥ ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥ ੨ ॥ ੨ ॥

## ਸ਼ਬਦ ਨੰਬਰ ੩੪ ਦੀ ਵਿਧੀ

*ਇਸ ਸ਼ਬਦ ਦੇ ਸਿੱਧ ਕਰਨ ਦੀ ਇਹ ਵਿਧੀ ਹੈ ਕਿ ਇਸ ਸ਼ਬਦ ਨੂੰ ਰਾਤ ਦੇ ੧੨ ਵਜੇ ਹਰ ਰੋਜ਼ ੧੦ ਮਾਲਾ ਫੇਰੇ ਤੇ ੨੧ ਦਿਨ ਫੇਰਦਾ ਰਹੇ। ਇਸ ਦਾ ਫਲ ਇਹ ਹੋਵੇਗਾ ਕਿ ਕਿਸੇ ਦੇ ਮਰ ਜਾਣ ਦਾ ਸੋਗ ਮਨ ਵਿਚ ਦੁਖੀ ਨਹੀਂ ਕਰੇਗਾ ਤੇ ਉਸ ਨੂੰ ਸੱਚਾ ਗਿਆਨ ਹੋ ਜਾਵੇਗਾ।*

## ਸ਼ਬਦ ਨੰਬਰ ੩੫ (ਪੰਨਾ ੫੩੭)

### ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥

ਹਰਿ ਕੀ ਗਤਿ ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥ ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥ ੧ ॥ ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥ ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ ੨ ॥ ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥ ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥ ੩ ॥ ੧ ॥ ੨ ॥

## ਸ਼ਬਦ ਨੰਬਰ ੩੫ ਦੀ ਵਿਧੀ

*ਜਿਸ ਆਦਮੀ ਨੂੰ ਭਰਮ ਭੂਤਨਾ ਚੰਬੜ ਜਾਵੇ ਅਰਥਾਤ ਜਿਹੜਾ ਭਰਮੀ ਆਦਮੀ ਹੋਵੇ ਉਸ ਨੂੰ ਚਿੰਤਾ ਲਗੀ ਰਹਿੰਦੀ ਹੈ। ਇਸ ਸ਼ਬਦ ਨੂੰ ਹਰ ਰੋਜ਼ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ੧੧ ਦਿਨ ਜਪੇ ਤੇ ਹਰ ਰੋਜ਼ ੧੧ ਮਾਲਾ ਫੇਰੇ ਤਾਂ ਉਸ ਨੂੰ ਭਰਮ ਭੂਤਨਾ ਤੰਗ ਤੇ ਦੁਖੀ ਨਹੀਂ ਕਰੇਗਾ।*

## ਸ਼ਬਦ ਨੰਬਰ ੩੬

(ਪੰਨਾ ੧੩੩)

### ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥ ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥ ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥ ੧ ॥

## ਸ਼ਬਦ ਨੰਬਰ ੩੬ ਦੀ ਵਿਧੀ

*ਉਪਰ ਲਿਖੇ ਸ਼ਬਦ ਨੂੰ ਸਿਰਫ ੭ ਦਿਨ ਸਵੇਰਸਾਰ ਉੱਠ ਕੇ ਹਰ ਰੋਜ਼ ਪੰਜ ਮਾਲਾ ਦਾ ਜਾਪ ਕਰੇ ਤਾਂ ਉਸ ਆਦਮੀ ਨੂੰ ਨੌਕਰੀ ਮਿਲ ਜਾਵੇਗੀ ਤੇ ਉਹ ਕਦੀ ਵਿਹਲਾ ਨਹੀਂ ਫਿਰੇਗਾ। ਨਿਕਾਰੇ ਆਦਮੀ ਨੂੰ ਕਾਰ ਮਿਲ ਜਾਵੇਗੀ।*

## ਸ਼ਬਦ ਨੰਬਰ ੩੭ – ਕਬੀਰੁ ॥ ਮਾਰੂ ॥

(ਪੰਨਾ ੧੧੦੬)

ਰਾਮੁ ਸਿਮਰੁ ਪਛੁਤਾਹਿਗਾ ਮਨ ॥ ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥ ੧ ॥ ਰਹਾਉ ॥ ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥ ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ ॥ ੧ ॥ ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ ॥ ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥ ੨ ॥ ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥ ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧ ਸੰਗਤਿ ਤਰਿ ਜਾਂਹਿਗਾ ॥ ੩ ॥ ੧ ॥

## ਸ਼ਬਦ ਨੰਬਰ ੩੭ ਦੀ ਵਿਧੀ

ਜੇਕਰ ਕੋਈ ਪਾਪੀ ਦੁਸ਼ਮਣ ਤੰਗ ਕਰੇ ਤਾਂ ਇਸ ੩੭ ਨੰਬਰ ਦੇ ਸ਼ਬਦ ਨੂੰ ਦੁਪਹਿਰ ਦੇ ਵੇਲੇ ੧੨ ਦਿਨ ਹਰ ਰੋਜ਼ ੯ ਮਾਲਾ ਫੇਰੇ ਤਾਂ ਜਿਸ ਪਾਪੀ ਵੈਰੀ ਨੂੰ ਸ੍ਰਾਪ ਦੇਵੇ ਤਾਂ ਉਸ ਪਾਪੀ ਦੁਸ਼ਮਨ ਨੂੰ ਸ੍ਰਾਪ ਲਗ ਜਾਂਦਾ ਹੈ ਅਰਥਾਤ ਓਸ ਸਤੇ ਹੋਏ ਗੁਰਮੁਖ ਦੀ ਬਾਣੀ ਕਦੀ ਅਕਾਰਥ ਨਾ ਜਾਵੇਗੀ।

## ਸ਼ਬਦ ਨੰਬਰ ੩੮ – ਬਿਲਾਵਲੁ ਮਹਲਾ ੫ ॥

(ਪੰਨਾ ੮੦੯)

ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥ ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥ ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ ॥ ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥ ੧ ॥ ਰਹਾਉ ॥ ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ ॥ ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥ ੨ ॥ ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥ ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ ॥ ੩ ॥ ਦਾਸ ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥ ਕਹੁ ਨਾਨਕ ਬੰਧਨ ਛੁਟੇ ਸਤਿਗੁਰ ਕੀ ਸਰਨਾ ॥੪॥੬॥੩੬॥

## ਸ਼ਬਦ ਨੰਬਰ ੩੮ ਦੀ ਵਿਧੀ

ਇਸ ੩੮ ਨੰਬਰ ਦੇ ਸ਼ਬਦ ਨੂੰ ਸੰਧਿਆ ਦੇ ਵੇਲੇ ਮਨ ਇਕਾਗਰ ਕਰਕੇ ੧੫ ਦਿਨ ਹਰ ਰੋਜ਼ ੨੧ ਮਾਲਾ ਫੇਰੇ ਤਾਂ ਕੈਦੀ ਰਿਹਾ ਹੋ ਜਾਵੇਗਾ। ਅਰਥਾਤ ਕੈਦੀ ਜਿਸਨੂੰ ਸਜ਼ਾ ਹੋ ਚੁਕੀ ਹੈ ਉਹ ਆਪਣੇ ਪਾਪਾਂ ਨੂੰ ਯਾਦ ਕਰਕੇ ਪਛਤਾਵੇ ਤੇ ਅਗੋਂ ਨੇਕ ਰਹਿਣ ਦਾ ਪ੍ਰਣ ਕਰੇ ਤਾਂ ਉਸ ਦੀ ਅਪੀਲ ਮਨਜ਼ੂਰ ਹੋ ਜਾਂਦੀ ਹੈ ਤੇ ਉਹ ਝਟ ਪੱਟ ਹੀ ਰਿਹਾ ਹੋ ਜਾਂਦਾ ਹੈ। ਅਰਥਾਤ ਉਸ ਨੂੰ ਬੰਧਨ ਨਹੀਂ ਰਹਿੰਦਾ।

## ਸ਼ਬਦ ਨੰਬਰ ੩੯

(ਪੰਨਾ ੭੨੬)

### ਤਿਲੰਗ ਮਹਲਾ ੯ ਕਾਫੀ ੴ ਸਤਿਗੁਰ ਪ੍ਰਸਾਦਿ ॥

ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥ ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥ ੧ ॥ ਰਹਾਉ ॥ ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥ ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥ ੧ ॥ ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥ ਕਹੁ ਨਾਨਕ ਤਿਹ

ਭਜਨ ਤੇ ਨਿਰਭੈ ਪਦੁ ਪਾਵੈ॥ ੨ ॥ ੧॥

## ਸ਼ਬਦ ਨੰਬਰ ੩੯ ਦੀ ਵਿਧੀ

ਸ਼ਬਦ ਨੰਬਰ ੩੯ ਨੂੰ ੧੦ ਦਿਨ ਤੀਸਰੇ ਪਹਿਰ ਦਿਨੇ ਹਰ ਰੋਜ਼ ੨੧ ਮਾਲਾ ਫੇਰਕੇ ਜਾਪ ਕਰੇ ਤਾਂ ਉਸ ਆਦਮੀ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ ਤੇ ਉਸ ਨੂੰ ਕੋਈ ਡਰਾ ਧਮਕਾ ਨਹੀਂ ਸਕਦਾ। ਇਥੋਂ ਤੀਕ ਕਿ ਉਸ ਨੂੰ ਮੌਤ ਤੋਂ ਭੀ ਡਰ ਨਹੀਂ ਆਵੇਗਾ। ਜੇਕਰ ਡਰੇਗਾ ਤਾਂ ਉਹ ਗੁਰਸਿੱਖ ਕੇਵਲ ਆਪਣੇ ਪਾਪਾਂ ਤੋਂ ਡਰੇਗਾ। ਹੋਰ ਕਿਸੇ ਤੋਂ ਨਹੀਂ।

## ਸ਼ਬਦ ਨੰਬਰ ੪੦ (ਪੰਨਾ ੬੫੯)

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ੧ੴ ਸਤਿਗੁਰ ਪ੍ਰਸਾਦਿ॥

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥ ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥ ੧॥ ਰਾਮ ਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ ॥ ੧॥ ਰਹਾਉ॥ ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥ ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਹੀ॥ ੨॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥ ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ ੩॥੧॥

## ਸ਼ਬਦ ਨੰਬਰ ੪੦ ਦੀ ਵਿਧੀ

ਸਵੇਰਸਾਰ ਅੰਮ੍ਰਿਤ ਵੇਲੇ ਇਕ ਪਾਠ ਜਪੁ ਜੀ ਦਾ ਕਰਕੇ ੧੫ ਦਿਨ ੧੦ ਮਾਲਾ ਹਰ ਰੋਜ਼ ਇਸ ੪੦ ਨੰਬਰ ਦੇ ਸ਼ਬਦ ਦੀਆਂ ਕਰੇ, ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਫਲ ਇਹ ਹੋਵੇਗਾ ਕਿ ਉਸ ਨੂੰ ਕੋਈ ਭੀ ਰੋਗ ਨਹੀਂ ਸਤਾਵੇਗਾ। ਅਰਥਾਤ ਉਸਦਾ ਸਰੀਰ ਕੰਚਨ ਵਰਗਾ ਅਰੋਗ ਰਵੇਗਾ।

## ਸ਼ਬਦ ਨੰਬਰ ੪੧ – ਧਨਾਸਰੀ ਮਹਲਾ ੫॥ (ਪੰਨਾ ੬੭੮)

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ॥ ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ॥ ੧॥ ਤੁਮ ਘਰਿ ਆਵਹੁ ਮੇਰੇ ਮੀਤ॥ ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ॥

ਰਹਾਉ ॥ ਪ੍ਰਗਟ ਕੀਨੇ ਪ੍ਰਭ ਕਰਨੇਹਾਰੇ ਨਾਸਨ ਭਾਜਨ ਥਾਕੇ ॥ ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥ ੨ ॥ ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥ ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥ ੩ ॥ ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥ ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥ ੪ ॥ ੪ ॥ ੨੮ ॥

## ਸ਼ਬਦ ਨੰਬਰ ੪੧ ਦੀ ਵਿਧੀ

*ਇਸ ਸ਼ਬਦ ਨੂੰ ੨੧ ਦਿਨ ਸਵੇਰਸਾਰ ੧੧ ਮਾਲਾ ਰੋਜ਼ ਫੇਰੇ, ਇਸ ਦਾ ਫਲ ਇਹ ਹੈ ਕਿ ਉਸ ਮਨੁੱਖ ਦਾ ਭਾਵੇਂ ਕਿੰਨਾ ਹੀ ਮਨ ਡੋਲਦਾ ਹੋਵੇ। ਉਸ ਨੂੰ ਇਸ ਸ਼ਬਦ ਦੀ ਸਿਧੀ ਦੇ ਨਾਲ ਬਿਲਕੁਲ ਚੈਨ ਹੋ ਜਾਂਦਾ ਹੈ ਤੇ ਉਸ ਦਾ ਮਨ ਠਿਕਾਣੇ ਆ ਜਾਂਦਾ ਹੈ ਤੇ ਕੋਈ ਮਨ ਨੂੰ ਕਲੇਸ਼ ਨਹੀਂ ਰਹਿੰਦਾ।*

## *ਸ਼ਬਦ ਨੰਬਰ ੪੨ – ਤਿਲੰਗ ਮਹਲਾ ੯ ॥* *(ਪੰਨਾ ੭੨੬)*

ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥ ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥ ੧ ॥ ਰਹਾਉ ॥ ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥ ਜੀਉ ਛੂਟਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥ ੧ ॥ ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥ ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥ ੨ ॥ ੨ ॥

## ਸ਼ਬਦ ਨੰਬਰ ੪੨ ਦੀ ਵਿਧੀ

*ਇਸ ਸ਼ਬਦ ਦਾ ਜਾਪ ੧੮ ਦਿਨ ਸਵੇਰ ਵੇਲੇ ਕਰੇ ਤੇ ਹਰ ਰੋਜ਼ ੧੭ ਮਾਲਾ ਫੇਰੇ ਤਾਂ ਉਸ ਮਨੁੱਖ ਨੂੰ ਆਲਸ ਨਹੀਂ ਸਤਾਵੇਗਾ ਤੇ ਉਹ ਹਰ ਵੇਲੇ ਸੁਚੇਤ ਰਹਿੰਦਾ ਹੈ। ਕੰਮ-ਕਾਜ ਨੂੰ ਬੜੇ ਹੀ ਉਤਸ਼ਾਹ ਦੇ ਨਾਲ ਕਰਦਾ ਹੈ ਤੇ ਕੰਮ ਕਰਨ ਦੇ ਨਾਲ ਉਸ ਨੂੰ ਗਰੀਬੀ ਨਹੀਂ ਹੁੰਦੀ ਅਤੇ ਉਸ ਦਾ ਸਰੀਰ ਹਮੇਸ਼ਾਂ ਤਗੜਾ ਰਵੇਗਾ।*

## *ਸ਼ਬਦ ਨੰਬਰ ੪੩ – ਸੂਹੀ ਮਹਲਾ ੫ ॥* *(ਪੰਨਾ ੭੪੮)*

ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥

ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥ ੧ ॥ ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥ ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥ ੧ ॥ ਰਹਾਉ ॥ ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥ ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ ॥ ੨ ॥ ਜੀਅ ਜੰਤ ਸਭ ਤੇਰੇ ਕੀਤੇ ਘਟਿ ਘਟਿ ਤੁਹੀ ਧਿਆਈਐ ॥ ਤੇਰੀ ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ ਨ ਪਾਈਐ ॥ ੩ ॥ ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥ ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥ ੪ ॥ ੬ ॥ ੫੩ ॥

## ਸ਼ਬਦ ਨੰਬਰ ੪੩ ਦੀ ਵਿਧੀ

*ਇਸ ਸ਼ਬਦ ਦਾ ਜਾਪ ਹਰ ਰੋਜ਼ ਤੜਕਸਾਰ ਉੱਠ ਕੇ ੧੭ ਦਿਨ ੧੦ ਮਾਲਾ ਨਾਲ ਕਰੇ। ਫਲ ਇਹ ਹੈ ਕਿ ਓਸ ਵਾਹਿਗੁਰੂ ਅਕਾਲ ਪੁਰਖ ਦੇ ਚਰਣਾਂ ਦੇ ਨਾਲ ਉਸ ਮਨੁੱਖ ਦੀ ਪ੍ਰੀਤ ਬਹੁਤ ਜ਼ਿਆਦਾ ਹੋ ਜਾਂਦੀ ਹੈ ਤੇ ਉਸ ਨੂੰ ਕੋਈ ਦੁਖ ਕਲੇਸ਼ ਨਹੀਂ ਸਤਾਵੇਗਾ।*

## ਸ਼ਬਦ ਨੰਬਰ ੪੪ – ਬਿਲਾਵਲੁ ਮਹਲਾ ੫ ॥ (ਪੰਨਾ ੮੨੬)

ਤਨੁ ਧਨੁ ਜੋਬਨੁ ਚਲਤ ਗਇਆ ॥ ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ ਭਇਆ ॥ ੧ ॥ ਰਹਾਉ ॥ ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ ॥ ਮੇਰੀ ਮੇਰੀ ਕਰਿ ਕਰਿ ਮੂਠਉ ਪਾਪ ਕਰਤ ਨਹ ਪਰੀ ਦਇਆ ॥ ੧ ॥ ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ ਗਲਤੁ ਪਇਆ ॥ ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭਿ ਕਾਢਿ ਲਇਆ ॥ ੨ ॥ ੨੪ ॥ ੧੧੦ ॥

## ਸ਼ਬਦ ਨੰਬਰ ੪੪ ਦੀ ਵਿਧੀ

*ਇਸ ਸ਼ਬਦ ਨੂੰ ੧੧ ਦਿਨ ਦੁਪਹਿਰ ਦੇ ਵੇਲੇ ਪਹਾੜ ਵਾਲੇ ਪਾਸੇ ਮੂੰਹ ਕਰਕੇ ੧੦ ਮਾਲਾ ਰੋਜ਼ ਫੇਰੇ। ਬਸ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਉਸ ਆਦਮੀ ਦੇ ਅੰਦਰ ਦਾਨ ਕਰਨ ਦੀ ਇਛਿਆ ਵਧ ਜਾਂਦੀ ਹੈ ਕਿੰਨਾਂ ਭੀ ਕੰਜੂਸ ਮੱਖੀ ਚੂਸ ਹੋਵੇ। ਉਹ ਦਾਨੀ ਬਣ ਜਾਂਦਾ ਹੈ। ਜਿਸ ਦੇ ਨਾਲ ਉਸ ਦੀ ਸੋਭਾ ਨੂੰ ਚਾਰ ਚੰਦ ਲਗ ਜਾਂਦੇ ਹਨ।*

## ਸ਼ਬਦ ਨੰਬਰ ੪੫ – ਵਾਰ ਮਾਝ ਕੀ ਮ: ੧ ॥ (ਪੰਨਾ ੧੩੭)

ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥ ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥ ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥ ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥ ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥ ਗਏ ਸਿਗੀਤ ਪੁਕਾਰੀ ਧਾਹ ॥ ਉਡਿਆ ਹੰਸੁ ਦਸਾਏ ਰਾਹ ॥ ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥ ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥ ੨ ॥

## ਸ਼ਬਦ ਨੰਬਰ ੪੫ ਦੀ ਵਿਧੀ

*ਇਸ ਸ਼ਬਦ ਨੰਬਰ ੪੫ ਨੂੰ ੧੦ ਦਿਨ ਸਵੇਰਸਾਰ ੧੦ ਮਾਲਾ ਰੋਜ਼ ਸਿਮਰੇ ਤਾਂ ਉਸ ਮਨੁੱਖ ਨੂੰ ਕਦੀ ਕਰੋਧ ਨਹੀਂ ਚੜ੍ਹਦਾ ਤੇ ਉਹ ਪਰਮ ਸ਼ਾਂਤੀ ਨੂੰ ਪ੍ਰਾਪਤ ਹੋ ਜਾਂਦਾ ਹੈ। ਜਿਸ ਦੇ ਨਾਲ ਉਸ ਦੇ ਮੂੰਹ ਦੀ ਸੁੰਦਰਤਾ ਦਿਨੋ ਦਿਨ ਵਧਦੀ ਹੈ ਤੇ ਉਸ ਦਾ ਪ੍ਰਭਾਵ ਦੁਨੀਆਂ ਵਿਚ ਚਮਕਦਾ ਹੈ।*

## ਸ਼ਬਦ ਨੰਬਰ ੪੬ – ਜੈਜਾਵੰਤੀ ਮਹਲਾ ੯ ॥ (ਪੰਨਾ ੧੩੫੨)

ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥ ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥ ਕਾਲ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥ ੧ ॥ ਰਹਾਉ ॥ ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥ ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥ ੧ ॥ ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥ ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ ॥ ੨ ॥ ੪ ॥

## ਸ਼ਬਦ ਨੰਬਰ ੪੬ ਦੀ ਵਿਧੀ

*ਇਸ ਸ਼ਬਦ ਨੂੰ ੪੦ ਦਿਨ ਹਰ ਰੋਜ਼ ਬੀਸ ਮਾਲਾ ਫੇਰਨ ਦੇ ਨਾਲ ਸਭ ਪ੍ਰਕਾਰ ਦੇ ਸਰੀਰੀ ਰੋਗ ਦੂਰ ਹੋ ਜਾਂਦੇ ਹਨ ਤੇ ਉਹ ਆਦਮੀ ਜਿਸ ਨੇ ਉਪਰਲਾ ਸ਼ਬਦ ਸਿੱਧ ਕਰ ਲਿਆ ਹੋਵੇ। ਉਸਦੇ ਪਾਸ ਜਿਹੜਾ ਕੋਈ ਬੀਮਾਰ ਆ ਜਾਵੇ ਤਾਂ ਉਹ ਮਨੁੱਖ ਇਕ ਮੋਰ ਦਾ ਖੰਬ ਲੈ ਕੇ ਉਪਰਲੇ ਸ਼ਬਦ ਦੇ ਨਾਲ ੨੧ ਵਾਰੀ ਫੂਕ ਮਾਰੇ ਤਾਂ ਉਸ ਦਾ ਰੋਗ ਭੀ ਦੂਰ ਕਰ ਸਕਦਾ ਹੈ। ਫੂਕ*

ਤਿੰਨ ਦਿਨ ਮਰਵਾਨੀ ਚਾਹੀਦੀ ਹੈ।

## ਸ਼ਬਦ ਨੰਬਰ ੪੭ – ਸੋਰਠਿ ਮਹਲਾ ੯ ॥ (ਪੰਨਾ ੬੩੨)

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥ ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥ ੧ ॥ ਰਹਾਉ ॥ ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥ ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥ ੧ ॥ ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥ ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥ ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥ ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥ ੩ ॥ ੪ ॥

## ਸ਼ਬਦ ਨੰਬਰ ੪੭ ਦੀ ਵਿਧੀ

*ਸ਼ਬਦ ਨੰਬਰ ੪੭ ਨੂੰ ਪ੍ਰਾਤਾਕਾਲ ਹਰ ਰੋਜ਼ ੧੧ ਦਿਨ ੧੧ ਮਾਲਾ ਦਾ ਜਾਪ ਕਰੇ ਤਾਂ ਉਹ ਮਨੁੱਖ ਲੰਮੀ ਉਮਰ ਭੋਗਦਾ ਹੈ ਤੇ ਉਸਦਾ ਸਰੀਰ ਤੰਦਰੁਸਤ ਰਹਿੰਦਾ ਹੈ ਅਰਥਾਤ ਉਸਦਾ ਅਕਾਲ ਚਲਾਨਾ ਕਦੀ ਨਹੀਂ ਹੁੰਦਾ।*

## ਸ਼ਬਦ ਨੰਬਰ ੪੮ – ਮਾਰੂ ਮਹਲਾ ੫ ॥ (ਪੰਨਾ ੧੦੦੦)

ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥ ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥ ੧ ॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥ ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥ ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥ ੨ ॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥ ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥ ੩ ॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥ ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥

## ਸ਼ਬਦ ਨੰਬਰ ੪੮ ਦੀ ਵਿਧੀ

*ਸ਼ਬਦ ਨੰਬਰ ੪੮ ਨੂੰ ਤੁਸੀਂ ਹਰ ਵੇਲੇ ਸਿੱਧ ਕਰ ਸਕਦੇ ਹੋ। ਇਸ ਨੂੰ ੩੦ ਦਿਨ ਹਰ ਰੋਜ਼ ੧੧ ਮਾਲਾ ਦੇ ਜਾਪ ਨਾਲ ਸਿੱਧ ਕਰ ਲਵੋ, ਤਾਂ ਕੋਈ ਭੀ ਤੁਹਾਨੂੰ ਆਪਣੇ ਮੋਹ ਦੇ ਜਾਲ ਵਿਚ ਨਹੀਂ ਫਸਾ ਸਕੇਗਾ। ਜਿਸ ਨਾਲ ਤੁਹਾਡਾ ਲੋਕ ਤੇ ਪ੍ਰਲੋਕ ਚਿੱਟਾ ਰਵੇਗਾ। ਤੁਹਾਡੀ ਬੁਧ ਨਿਰਮਲ ਹੋ ਜਾਵੇਗੀ।*

## ਸ਼ਬਦ ਨੰਬਰ ੪੯

*(ਪੰਨਾ ੯੦੧)*

*ੴ ਸਤਿਗੁਰ ਪ੍ਰਸਾਦਿ॥ ਰਾਗੁ ਰਾਮਕਲੀ ਮਹਲਾ ੯ ਤਿਪਦੇ॥*

ਰੇ ਮਨ ਓਟ ਲੇਹੁ ਹਰਿ ਨਾਮਾ॥ ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ॥ ੧॥ ਰਹਾਉ॥ ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ॥ ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ॥ ੧॥ ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥ ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥ ੨॥ ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ॥ ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ॥ ੩॥ ੧॥

## ਸ਼ਬਦ ਨੰਬਰ ੪੯ ਦੀ ਵਿਧੀ

*ਇਸ ਸ਼ਬਦ ਨੂੰ ਸਵੇਰਸਾਰ ਉੱਠ ਕੇ ੨੨ ਦਿਨ ੨੧ ਮਾਲਾ ਦਾ ਰੋਜ਼ ਜਾਪ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਉਸ ਆਦਮੀ ਦੇ ਅਨੇਕ ਜਨਮਾਂ ਦੇ ਪਾਪ ਨਾਸ ਹੋ ਜਾਂਦੇ ਹਨ ਤੇ ਪਾਪਾਂ ਦੇ ਕਾਰਨ ਜਿਹੜੇ ਦੁੱਖ ਹੁੰਦੇ ਹਨ ਉਹਨਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ।*

## ਸ਼ਬਦ ਨੰਬਰ ੫੦ – *ਜੈਜਾਵੰਤੀ ਮਹਲਾ ੯॥*

*(ਪੰਨਾ ੧੩੫੨)*

ਰੇ ਮਨ ਕਉਨ ਗਤਿ ਹੋਇ ਹੈ ਤੇਰੀ॥ ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ॥ ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ॥ ੧॥ ਰਹਾਉ॥ ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ॥ ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ॥ ੧॥ ਨਾਨਕ ਜਨ

ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰੁ॥ ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ॥੨॥੩॥

## ਸ਼ਬਦ ਨੰਬਰ ੫੦ ਦੀ ਵਿਧੀ

*ਇਸ ਸ਼ਬਦ ਨੂੰ ੩੧ ਦਿਨ ਸਵੇਰਸਾਰ ਸੂਰਜ ਚੜ੍ਹਨ ਤੋਂ ਪਹਿਲਾਂ ਹਰ ਰੋਜ਼ ੧੧ ਮਾਲਾ ਦੇ ਨਾਲ ਜਾਪ ਕਰੇ ਅਰਥਾਤ ੧੧ ਮਾਲਾ ਹਰ ਰੋਜ਼ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ ਤੇ ਉਸ ਮਨੁੱਖ ਨੂੰ ਧਨ ਦੌਲਤ ਦੀ ਕਦੀ ਥੋੜ ਨਾ ਹੋਵੇਗੀ। ਮਾਇਆ ਇਸ ਦੇ ਅੱਗੇ ਪਿਛੇ ਫਿਰੇਗੀ ਤੇ ਇਸ ਨੂੰ ਸਦਾ ਮੌਜ ਬਣੀ ਰਵੇਗੀ।*

## ਸ਼ਬਦ ਨੰਬਰ ੫੧ ਸਿਰੀਰਾਗੁ ਮਹਲਾ ੫॥ (ਪੰਨਾ ੫੧)

ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥ ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ॥੧॥ ਜਪਿ ਮਨ ਨਾਮੁ ਏਕੁ ਅਪਾਰੁ॥ ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ॥੧॥ ਰਹਾਉ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ॥ ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ॥੨॥ ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥ ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥੩॥ ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ॥ ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥੪॥੨੫॥੯੫॥

## ਸ਼ਬਦ ਨੰਬਰ ੫੧ ਦੀ ਵਿਧੀ

*ਇਸ ਸ਼ਬਦ ਦਾ ਜਾਪ ਹਰ ਰੋਜ਼ ਸਵੇਰਸਾਰ ਚੜ੍ਹਦੇ ਸੂਰਜ ਦੀ ਵੱਲ ਮੂੰਹ ਕਰਕੇ ੧੫ ਮਾਲਾ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦੀ ਸਿੱਧੀ ਦੇ ਨਾਲ ਮਨੁੱਖ ਨੂੰ ਕਾਮ, ਕ੍ਰੋਧ, ਮੋਹ, ਲੋਭ ਤੇ ਅਹੰਕਾਰ ਨਹੀਂ ਸਤਾਉਂਦੇ ਤੇ ਉਹ ਇਹਨਾਂ ਪੰਜਾਂ ਵੈਰੀਆਂ ਤੋਂ ਬਚਿਆ ਰਹਿੰਦਾ ਹੈ।*

## ਸ਼ਬਦ ਨੰਬਰ ੫੨ ਸਲੋਕ ਕਬੀਰ॥ (ਪੰਨਾ ੧੧੦੫)

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥ ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥

## ਸ਼ਬਦ ਨੰਬਰ ੫੨ ਦੀ ਵਿਧੀ

ਇਸ ਸ਼ਬਦ ਨੂੰ ੨੧ ਦਿਨ ਹਰ ਰੋਜ਼ ੧੭ ਮਾਲਾ ਫੇਰ ਕੇ ਸਿੱਧ ਕਰ ਲਵੇ। ਇਸ ਦਾ ਫਲ ਇਹ ਹੋਵੇਗਾ ਕਿ ਉਸ ਆਦਮੀ ਨੂੰ ਕਿਸੇ ਭੀ ਜੰਗ ਵਿਚ ਹਾਰ ਨਹੀਂ ਹੁੰਦੀ।

## ਸ਼ਬਦ ਨੰਬਰ ੫੩

(ਪੰਨਾ ੫੬੨)

### ਵਡਹੰਸੁ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ॥

ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥ ਕੋਟਿ ਕੋਟਿ ਕੋਟਿ ਲਖ ਧਾਵੈ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ॥ ੧॥ ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ॥ ੧॥ ਰਹਾਉ॥ ਲਾਖ ਭਗਤ ਜਾ ਕਉ ਆਰਾਧਹਿ॥ ਲਾਖ ਤਪੀਸਰ ਤਪੁ ਹੀ ਸਾਧਹਿ॥ ਲਾਖ ਜੋਗੀਸਰ ਕਰਤੇ ਜੋਗਾ॥ ਲਾਖ ਭੋਗੀਸਰ ਭੋਗਹਿ ਭੋਗਾ॥ ੨॥ ਘਟਿ ਘਟਿ ਵਸਹਿ ਜਾਣਹਿ ਥੋਰਾ॥ ਹੈ ਕੋਈ ਸਾਜਣੁ ਪਰਦਾ ਤੋਰਾ॥ ਕਰਉ ਜਤਨ ਜੇ ਹੋਇ ਮਿਹਰਵਾਨਾ॥ ਤਾ ਕਉ ਦੇਈ ਜੀਉ ਕੁਰਬਾਨਾ॥ ੩॥ ਫਿਰਤ ਫਿਰਤ ਸੰਤਨ ਪਹਿ ਆਇਆ॥ ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥ ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ॥ ਕਹੁ ਨਾਨਕ ਪ੍ਰਭੁ ਮੇਰਾ ਊਚਾ॥ ੪॥ ੧॥

## ਸ਼ਬਦ ਨੰਬਰ ੫੩ ਦੀ ਵਿਧੀ

ਇਸ ਸ਼ਬਦ ਨੂੰ ਕੇਵਲ ੭ ਦਿਨ ਅੱਧੀ ਰਾਤ ਵੇਲੇ ੧੧ ਮਾਲਾ ਰੋਜ਼ ਜਪ ਕੇ ਸਿੱਧ ਕਰ ਲਵੋ। ਇਸਦਾ ਫਲ ਇਹ ਹੈ ਕਿ ਤੁਹਾਡੀ ਮਨ ਮਰਜ਼ੀ ਦਾ ਬੜਾ ਸੋਹਣਾ ਘਰ ਪ੍ਰਾਪਤ ਹੋਵੇਗਾ। ਇਸ ਗੱਲ ਦਾ ਧਿਆਨ ਜ਼ਰੂਰ ਰਖਣਾ ਕਿ ਇਹ ਸ਼ਬਦ ਚਾਨਣੀ ਰਾਤ ਵੇਲੇ ਜਪਣਾ ਚਾਹੀਦਾ ਹੈ।

## ਸ਼ਬਦ ਨੰਬਰ ੫੪ – ਭੈਰਉ ਮਹਲਾ ੫॥

(ਪੰਨਾ ੧੧੩੬)

ਊਠਤ ਸੁਖੀਆ ਬੈਠਤ ਸੁਖੀਆ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ॥ ੧॥ ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥ ੧॥ ਰਹਾਉ॥ ਸੋਇ ਅਚਿੰਤਾ ਜਾਗਿ ਅਚਿੰਤਾ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥ ੨॥ ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥ ੩॥ ੨॥

## ਸ਼ਬਦ ਨੰਬਰ ੫੪ ਦੀ ਵਿਧੀ

ਇਸ ਸ਼ਬਦ ਨੂੰ ੪੧ ਦਿਨ ਸਵੇਰ ਵੇਲੇ ਸੂਰਜ ਦੀ ਵੱਲ ਮੂੰਹ ਕਰਕੇ ੧੧ ਮਾਲਾ ਰੋਜ਼ ਸਿਮਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ ਤੇ ਫੇਰ ਤੁਸੀਂ ਆਪਣੇ ਮਨ ਦੀ ਚਿੰਤਾ ਨੂੰ ਕਦੀ ਨੇੜੇ ਨਹੀਂ ਆਉਣ ਦਿਓਗੇ ਤੇ ਹਰ ਪਾਸਿਓਂ ਸੁਖ ਵਿਆਪੇਗਾ ਅਤੇ ਦੁਖ ਦਾ ਨਾਮ ਨਿਸ਼ਾਨ ਮਿਟ ਜਾਵੇਗਾ ਤੇ ਚਿੰਤਾ ਦੂਰ ਹੋ ਜਾਵੇਗੀ।

## ਸ਼ਬਦ ਨੰਬਰ ੫੫ – ਰਾਗੁ ਗੂਜਰੀ ਮਹਲਾ ੫ ॥ (ਪੰਨਾ ੧੦)

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥ ੧ ॥ ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥ ੧ ॥ ਰਹਾਉ ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥ ੨ ॥ ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥ ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥ ੩ ॥ ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥ ੪ ॥ ੫ ॥

## ਸ਼ਬਦ ਨੰਬਰ ੫੫ ਦੀ ਵਿਧੀ

ਇਸ ਸ਼ਬਦ ਨੂੰ ਰਾਤ ਦੇ ਦੂਸਰੇ ਪਹਿਰ ਵੇਲੇ ਚਾਨਣੇ ਪੱਖ ਦੇ ਵਿਚ ੨੧ ਦਿਨ ਹਰ ਰੋਜ਼ ੫ ਮਾਲਾ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸਦਾ ਫਲ ਇਹ ਹੈ ਕਿ ਉਸ ਆਦਮੀ ਨੂੰ ਕਿਤੋਂ ਦਬਿਆ ਦਬਾਇਆ ਧਨ ਮਿਲ ਜਾਂਦਾ ਹੈ ਜਾਂ ਕਿਤੋਂ ਅਚਾਨਕ ਹੀ ਧਨ ਦੀ ਪ੍ਰਾਪਤੀ ਹੁੰਦੀ ਹੈ। ਜਿਸ ਦਾ ਪਹਿਲਾਂ ਖਿਆਲ ਹੀ ਨਹੀਂ ਹੁੰਦਾ।

## ਸ਼ਬਦ ਨੰਬਰ ੫੬ – ਰਾਮਕਲੀ ਕੀ ਵਾਰ ਮ: ੫ ॥ (ਪੰਨਾ ੯੫੫)

ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ ॥ ਸਤਿਗੁਰੁ ਪੁਰਖੁ ਧਿਆਇ ਤੂ ਸਭਿ ਦੁਖ ਵਿਸਾਰਣਹਾਰੁ ॥ ਹਰਿ ਨਾਮਾ ਆਰਾਧਿ ਮਨ ਸਭਿ ਕਿਲਵਿਖ ਜਾਹਿ ਵਿਕਾਰ ॥ ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ ॥

ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ ॥ ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥ ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ ॥ ੨ ॥

## ਸ਼ਬਦ ਨੰਬਰ ੫੬ ਦੀ ਵਿਧੀ

*ਇਸ ਸ਼ਬਦ ਨੂੰ ਅੰਮ੍ਰਿਤ ਵੇਲੇ ਉੱਠ ਕੇ ੧੧ ਦਿਨ ਹਰ ਰੋਜ਼ ੧੧ ਮਾਲਾ ਫੇਰਨ ਦੇ ਨਾਲ ਇਹ ਸ਼ਬਦ ਸਿੱਧ ਹੁੰਦਾ ਹੈ ਤੇ ਇਸ ਦਾ ਫਲ ਇਹ ਹੈ ਕਿ ਜਿਸ ਕਿਸੇ ਮਨੁੱਖ ਦੀ ਇਹ ਭਾਵਨਾਂ ਤੇ ਸ਼ਰਧਾ ਹੋਵੇ ਕਿ ਮੈਂ ਅਮੁਕੇ ਤੀਰਥ ਜਾਂ ਗੁਰੂ ਧਾਮ ਦਾ ਦਰਸ਼ਨ ਕਰਾਂ। ਪਰ ਉਹ ਭਾਵਨਾਂ (ਖਾਹਸ਼) ਪੂਰੀ ਨਾ ਹੁੰਦੀ ਹੋਵੇ ਤੇ ਉਸ ਵਿਚ ਕਾਮਯਾਬ ਹੋਣ ਵੇਲੇ ਕੋਈ ਔਕੜ ਆ ਜਾਂਦੀ ਹੋਵੇ। ਅਥਵਾ ਮਾਇਆ ਦੀ ਥੋੜ ਦੇ ਕਾਰਨ ਉਹ ਯਾਤ੍ਰਾ ਰੁਕ ਜਾਂਦੀ ਹੋਵੇ ਤਾਂ ਇਸ ਸ਼ਬਦ ਨੂੰ ਸਿੱਧ ਕਰਨ ਦੇ ਨਾਲ ਉਹ ਔਕੜ ਦੂਰ ਹੋ ਜਾਵੇਗੀ ਤੇ ਉਸਨੂੰ ਤੀਰਥ ਜਾਂ ਗੁਰੂ ਧਾਮ ਦੇ ਪਵਿੱਤਰ ਦਰਸ਼ਨ ਹੁੰਦੇ ਹਨ। ਸ਼ਰਧਾ ਤੇ ਪ੍ਰੇਮ ਦਿਲ ਦੇ ਵਿਚ ਸੱਚਾ ਚਾਹੀਦਾ ਹੈ।*

## ਸ਼ਬਦ ਨੰਬਰ ੫੭ – ਰਾਮਕਲੀ ਕੀ ਵਾਰ ਮ: ੨ ॥ (ਪੰਨਾ ੯੫੫)

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥ ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥ ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥ ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥ ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥ ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥ ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥ ੧ ॥

## ਸ਼ਬਦ ਨੰਬਰ ੫੭ ਦੀ ਵਿਧੀ

*ਜਿਸ ਆਦਮੀ ਨੂੰ ਅਪਣੀ ਧੀ ਜਾਂ ਪੋਤਰੀ ਦੇ ਵਿਆਹੁਨ ਦੀ ਚਿੰਤਾ ਸਤਾਂਦੀ ਹੋਵੇ ਤੇ ਧਨ ਪਾਸ ਨਾ ਹੋਣ ਕਰਕੇ ਉਹ ਜਵਾਨ ਧੀ ਨੂੰ ਵਿਆਹੁਨ ਦੇ ਵਿਚ ਅਸਮਰਥ ਹੋਵੇ ਤਾਂ ਉਪਰਲਾ ਨੰ: ੫੭ ਦਾ ਸ਼ਬਦ ਸਿੱਧ ਕਰ ਲਵੇ ਤਾਂ ਉਸਦੀ ਮਨੋਕਾਮਨਾ ਪੂਰੀ ਹੋ ਜਾਂਦੀ ਹੈ।*

*ਸ਼ਬਦ ਸਿੱਧ ਕਰਨ ਦਾ ਤਰੀਕਾ ਇਸ ਪ੍ਰਕਾਰ ਹੈ ਕਿ ਇਸ ਸ਼ਬਦ ਨੂੰ ੨੧ ਦਿਨ ਰਾਤ ਦੇ ਤੀਜੇ ਪਹਿਰ ਵਿਚ ਹਰ ਰੋਜ਼ ੧੧ ਮਾਲਾ ਫੇਰੇ ਤੇ ਅਪਣੇ ਮਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਣਾਂ ਦੇ ਵਿਚ ਲਗਾਈ ਰੱਖੇ।*

## ਸ਼ਬਦ ਨੰਬਰ ੫੮ – ਆਸਾ ਮਹਲਾ ੪ ॥ (ਪੰਨਾ ੧੧)

ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥ ੧ ॥ ਰਹਾਉ ॥ ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥ ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥ ੧ ॥ ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥ ੨ ॥ ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥ ੩ ॥ ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥ ੪ ॥ ੨ ॥

## ਸ਼ਬਦ ਨੰਬਰ ੫੮ ਦੀ ਵਿਧੀ

*ਇਸ ਸ਼ਬਦ ਨੂੰ ਜਿਹੜਾ ਆਦਮੀ ਜਾਂ ਜ਼ਨਾਨੀ ਤੜਕਸਾਰ ਸੂਰਜ ਚੜ੍ਹਨ ਤੋਂ ਪਹਿਲਾਂ ੧੮ ਦਿਨ ਹਰ ਰੋਜ਼ ੧੦ ਮਾਲਾ ਜਪਦਾ ਹੈ ਉਸਨੂੰ ਮੋਤੀ ਪੰਨਾਂ ਹੀਰਾ ਤੇ ਹੋਰ ਜਵਾਹਰਾਤ ਦੀ ਅਚਾਨਕ ਪ੍ਰਾਪਤੀ ਹੋ ਜਾਂਦੀ ਹੈ। ਮਨ ਨੂੰ ਸ੍ਰੀ ਗੁਰੂ ਹਰਰਾਇ ਜੀ ਦੇ ਚਰਣਾਂ ਵਿਚ ਜੋੜਕੇ ਇਸ ਸ਼ਬਦ ਦੀ ਸਿੱਧੀ ਪ੍ਰਾਪਤ ਕਰਨੀ ਚਾਹੀਦੀ ਹੈ।*

## ਸ਼ਬਦ ਨੰਬਰ ੫੯ – ਸਿਰੀਰਾਗੁ ਮਹਲਾ ੧ ਘਰੁ ੪ ॥ (ਪੰਨਾ ੨੫)

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥ ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥ ੧ ॥ ਨ ਜਾਣਾ ਮੇਉ ਨ ਜਾਣਾ ਜਾਲੀ ॥ ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥ ੧ ॥ ਰਹਾਉ ॥ ਤੂ ਭਰਪੂਰਿ ਜਾਨਿਆ ਮੈ ਦੂਰਿ ॥ ਜੋ ਕਛੁ ਕਰੀ ਸੁ ਤੇਰੈ ਹਦੂਰਿ ॥ ਤੂ ਦੇਖਹਿ ਹਉ ਮੁਕਰਿ ਪਾਉ ॥ ਤੇਰੈ ਕੰਮਿ ਨ ਤੇਰੈ ਨਾਇ ॥ ੨ ॥ ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥ ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ੩ ॥ ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ

ਸਿਆਣੋ॥ ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਣੋ॥ ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਣੋ॥ ੪॥ ੩੧॥

## ਸ਼ਬਦ ਨੰਬਰ ੫੯ ਦੀ ਵਿਧੀ

*ਜਿਸ ਆਦਮੀ ਜਾਂ ਔਰਤ ਨੂੰ ਕੋਈ ਅਸਾਧ ਰੋਗ ਲਗ ਜਾਵੇ ਜਿਵੇਂ ਤਪਦਿੱਕ, ਸੰਗ੍ਰਹਿਣੀ ਜਾਂ ਗੰਠੀਆ ਆਦਿਕ ਦੀ ਬੀਮਾਰੀ ਲਗ ਜਾਵੇ ਤਾਂ ਉਪਰਲਾ ਸ਼ਬਦ ੩੧ ਦਿਨ ਹਰ ਰੋਜ਼ ਸਵੇਰਸਾਰ ੧੧ ਮਾਲਾ ਫੇਰੇ ਤਾਂ ਉਪਰਲੇ ਅਸਾਧ ਰੋਗ ਦੂਰ ਹੋ ਜਾਂਦੇ ਹਨ ਜਾਂ ਜਿਸ ਨੇ ਇਹ ਸ਼ਬਦ ਸਿੱਧ ਕੀਤਾ ਹੋਵੇ ਉਹ ਆਦਮੀ ਅਜੇਹੇ ਬੀਮਾਰ ਨੂੰ ਸੱਤ ਦਿਨ ਮੰਤਰ ਪੜ੍ਹ ਕੇ ਫੂਕ ਮਾਰੇ ਤੇ ਉਸ ਦਾ ਰੋਗ ਜ਼ਰੂਰ ਠੀਕ ਹੋ ਜਾਂਦਾ ਹੈ।*

## *ਸ਼ਬਦ ਨੰਬਰ ੬੦ – ਸਿਰੀਰਾਗੁ ਮਹਲਾ ੧ ਘਰੁ ਦੂਜਾ ੨॥* *(ਪੰਨਾ ੨੩)*

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥ ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥ ੧॥ ਰਹਾਉ॥ ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥ ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥ ੨॥ ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥ ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥ ੩॥ ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥ ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥ ੪॥ ੨੫॥

## ਸ਼ਬਦ ਨੰਬਰ ੬੦ ਦੀ ਵਿਧੀ

*ਇਸ ਸ਼ਬਦ ਨੂੰ ਜਿਹੜੀ ਭੈਣ ੨੧ ਦਿਨ ਹਰ ਰੋਜ਼ ਸਵੇਰੇ ਮੂੰਹ ਹਨੇਰੇ ੭ ਮਾਲਾ ਦਾ ਜਾਪ ਕਰਦੀ ਹੈ ਉਹ ਸਦਾ ਸੁਹਾਗਣ ਰਹਿੰਦੀ ਹੈ। ਉਹ ਵਿਧਵਾ ਹੋ ਕੇ ਕਦੀ ਨਹੀਂ ਮਰਦੀ। ਮਾਲਾ ਫੇਰਨ ਵੇਲੇ ਆਪਣੇ ਮਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਣਾਂ ਦੇ ਵਿਚ ਲਗਾਈ ਰੱਖੋ।*

## ਸ਼ਬਦ ਨੰਬਰ ੬੧ *(ਪੰਨਾ ੫੦੭)*

## ਗੂਜਰੀ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ॥

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ॥ ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ॥ ੧॥ ਪਿਤਾ ਮੇਰੋ ਬਡੋ ਧਨੀ ਅਗਮਾ॥ ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ॥ ੧॥ ਰਹਾਉ॥ ਸੁਖੀਅਨ

ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ॥ ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ॥ ੨॥ ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ॥ ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ॥ ੩॥ ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ॥ ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ॥ ੪॥ ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ॥ ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ॥ ੫॥ ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ॥ ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ॥ ੬॥ ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ॥ ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ॥ ੭॥ ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ॥ ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ॥ ੮॥ ੧॥ ੮॥

## ਸ਼ਬਦ ਨੰਬਰ ੬੧ ਦੀ ਵਿਧੀ

*ਇਸ ਸ਼ਬਦ ਨੂੰ ਜਿਹੜਾ ਰਾਜਾ ਗੁਰਦੁਆਰੇ ਵਿਚ ਹਰ ਰੋਜ਼ ਤੜਕੇ ਬੈਠਕੇ ੧੫ ਦਿਨ ਹਰ ਰੋਜ਼ ੨ ਮਾਲਾ ਫੇਰ ਲਵੇ ਤਾਂ ਉਪਰਲਾ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਉਸ ਰਾਜੇ ਦਾ ਰਾਜ ਅਟੱਲ ਹੋ ਜਾਂਦਾ ਹੈ ਤੇ ਉਸਦੇ ਰਾਜ ਦੇ ਵਿਚ ਕਦੀ ਬਗਾਵਤ ਨਹੀਂ ਹੋਵੇਗੀ। ਉਸਦੀ ਪਰਜਾ ਰਾਜ ਭਗਤ ਰਹਿੰਦੀ ਹੈ ਤੇ ਉਸ ਨੂੰ ਕੋਈ ਵੈਰੀ ਜਿੱਤ ਨਹੀਂ ਸਕਦਾ।*

## ਸ਼ਬਦ ਨੰਬਰ ੬੨ – ਸਿਰੀਰਾਗੁ ਮਹਲਾ ੪॥ (ਪੰਨਾ ੪੧)

ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ॥ ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ॥ ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ॥ ੧॥ ਮੇਰੇ ਭਾਈ ਜਨਾ ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ॥ ਹਉ ਸਤਿਗੁਰ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ॥ ੧॥ ਰਹਾਉ॥ ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ॥ ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ॥ ਹਉ ਗੁਰੁ ਸਾਲਾਹਿ ਨ ਰਜਊ ਮੈ ਮੇਲੇ ਹਰਿ ਪ੍ਰਭੁ ਪਾਸਿ॥ ੨॥ ਸਤਿਗੁਰ ਨੋ

ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ॥ ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ॥ ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ॥ ੩॥ ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ॥ ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ॥ ਸਭੁ ਜਗਜੀਵਨੁ ਜਗਿ ਆਪਿ ਹੈ ਨਾਨਕ ਜਲੁ ਜਲਹਿ ਸਮਾਇ॥ ੪॥ ੪॥ ੬੮॥

## ਸ਼ਬਦ ਨੰਬਰ ੬੨ ਦੀ ਵਿਧੀ

*ਨੰਬਰ ੬੨ ਦੇ ਸ਼ਬਦ ਨੂੰ ਜੇਕਰ ਕੋਈ ਮਾਈ ਜਾਂ ਬਹਿਨ (ਭੈਣ) ੪੧ ਦਿਨ ਅੰਮ੍ਰਿਤ ਵੇਲੇ ੧੧ ਮਾਲਾ ਰੋਜ਼ ਫੇਰ ਕੇ ਸਿੱਧ ਕਰ ਲਵੇ ਤਾਂ ਉਸ ਦੀ ਕੋਈ ਸੌਂਕਨ ਨਹੀਂ ਬਣਦੀ ਤੇ ਉਸਦਾ ਪਤੀ ਉਸ ਦੇ ਨਾਲ ਤਨੋਂ ਮਨੋਂ ਪਿਆਰ ਕਰਦਾ ਹੈ ਤੇ ਕਈ ਖੋਟੇ ਮਾਰਗ ਤੇ ਨਹੀਂ ਤੁਰਦਾ ਤੇ ਸਭ ਸੰਪਦਾ ਉਸ ਭੈਣ ਦੇ ਘਰ ਉਸੇ ਤਰਾਂ ਚਲੀ ਆਉਂਦੀ ਹੈ ਜਿਵੇਂ ਤਮਾਮ ਦਰਿਆ ਆਪਣੇ ਆਪ ਸਮੁੰਦਰ ਵਿਚ ਆ ਪੈਂਦੇ ਹਨ।*

## ਸ਼ਬਦ ਨੰਬਰ ੬੩ – ਸਿਰੀਰਾਗੁ ਮਹਲਾ ੫ ਘਰੁ ੭॥ (ਪੰਨਾ ੫੧)

ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥ ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥ ੧॥ ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥ ੧॥ ਰਹਾਉ॥ ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥ ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥ ੨॥ ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥ ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਸਤਾ ॥ ੩॥ ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥ ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥ ੪॥ ੨੭॥ ੯੭॥

## ਸ਼ਬਦ ਨੰਬਰ ੬੩ ਦੀ ਵਿਧੀ

*ਜਿਸ ਭੈਣ ਦੇ ਘਰ ਉਲਾਦ ਨਾ ਹੁੰਦੀ ਹੋਵੇ ਤੇ ਜਿਹਦੀ ਗੋਦ ਸਖਨੀ ਰਹੀ ਹੋਵੇ ਉਹ ਭੈਣ ਉਪਰਲੇ ਸ਼ਬਦ ਨੂੰ ੪੧ ਦਿਨ ੧੧ ਮਾਲਾ ਰੋਜ਼ ਕਿਸੇ ਖੂਹ ਉਤੇ ਬੈਠਕੇ ਅੰਮ੍ਰਿਤ ਵੇਲੇ ਸਿੱਧ ਕਰ ਲਵੇ ਤਾਂ ਉਸ ਦੇ ਘਰ ਜਿਉਣ ਜੋਗਾ ਪੁੱਤਰ ਹੋਵੇਗਾ। ਮਾਲਾ ਫੇਰਨ ਦੇ ਵੇਲੇ ਉਸ ਦਾ ਮਨ ਸ੍ਰੀ ਗੁਰੂ ਮਹਾਰਾਜ ਗੁਰੂ ਹਰਿਗੋਬਿੰਦ ਜੀ ਛੇਵੀਂ ਪਾਤਸ਼ਾਹੀ ਦੇ ਚਰਣਾਂ ਵਿਚ ਲਗਾ ਹੋਣਾ ਬੜਾ ਹੀ ਜ਼ਰੂਰੀ ਹੈ।*

## ਸ਼ਬਦ ਨੰਬਰ ੬੪ – ਮਲਾਰ ਮਹਲਾ ੫॥ (ਪੰਨਾ ੧੨੬੬)

ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ॥ ਸਾਰਿ ਸਮ੍ਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ॥ ੧॥ ਹਮ ਬਾਰਿਕ ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ॥ ੧॥ ਰਹਾਉ॥ ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥੨॥ ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥ ੩॥ ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥ ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥ ੪॥ ੨॥

## ਸ਼ਬਦ ਨੰਬਰ ੬੪ ਦੀ ਵਿਧੀ

*ਉਪਰਲਾ ਸ਼ਬਦ ਕਿਸੇ ਤਲਾ ਤੇ ਬੈਠਕੇ ੩੧ ਦਿਨ ਹਰ ਰੋਜ਼ ਚੜ੍ਹਦੇ ਸੂਰਜ ਦੀ ਵੱਲ ਮੂੰਹ ਕਰਕੇ ੭ ਮਾਲਾ ਹਰ ਰੋਜ਼ ਫੇਰੇ ਤਾਂ ਉਸ ਮਨੁੱਖ ਦੇ ਘਰ ਹੀਰੇ ਵਰਗਾ ਪੁੱਤਰ ਪੈਦਾ ਹੁੰਦਾ ਹੈ। ਸ਼ਬਦ ਨੰ: ੬੩ ਭੈਣਾਂ ਦੇ ਸਿੱਧ ਕਰਨ ਵਾਲਾ ਹੈ ਤੇ ਸ਼ਬਦ ਨੰ: ੬੪ ਇਹ ਭਰਾਵਾਂ ਦੇ ਸਿੱਧ ਕਰਨ ਵਾਲਾ ਹੈ। ਫਲ ਦੋਵਾਂ ਦਾ ਇਕੋ ਹੀ ਹੈ ਅਰਥਾਤ ਦੋਵੇਂ ਸ਼ਬਦ ਪੁੱਤਰ ਦੇਣ ਵਾਲੇ ਹਨ। ਇਸ ਸ਼ਬਦ ਨੂੰ ਸਿੱਧ ਕਰਨ ਵੇਲੇ ਭੀ ਆਪਣਾ ਮਨ ਸ੍ਰੀ ਗੁਰੂ ਹਰਿਗੋਬਿੰਦ ਜੀ ਮਹਾਰਾਜ ਦੇ ਚਰਣਾਂ ਵਿਚ ਲਗਾਣਾ ਚਾਹੀਦਾ ਹੈ। ਇਹ ਸ਼ਬਦ ਤਦੇ ਸਿੱਧ ਹੁੰਦਾ ਹੈ।*

## ਸ਼ਬਦ ਨੰਬਰ ੬੫ – ਮਾਝ ਮਹਲਾ ੪॥ (ਪੰਨਾ ੯੪)

ਮਧੁਸੂਦਨ ਮੇਰੇ ਮਨ ਤਨ ਪ੍ਰਾਨਾ॥ ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ॥ ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ॥ ੧॥ ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ॥ ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥ ੨॥ ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ॥ ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ॥ ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥ ੩॥ ਮੈ ਬਿਨੁ ਗੁਰ ਦੇਖੇ

ਨੀਦ ਨ ਆਵੈ ॥ ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥ ੪ ॥ ੨ ॥

## ਸ਼ਬਦ ਨੰਬਰ ੬੫ ਦੀ ਵਿਧੀ

*ਸੱਚੇ ਗੁਰੂ ਦੀ ਭਾਲ ਕਰਨ ਵਾਲੇ ਨੂੰ ਸ਼ਬਦ ਨੰ: ੬੫ ਸਿੱਧ ਕਰਨਾ ਚਾਹੀਦਾ ਹੈ। ਇਸ ਦਾ ਫਲ ਇਹ ਹੁੰਦਾ ਹੈ ਕਿ ਉਸ ਨੂੰ ਸੱਚਾ ਗੁਰੂ ਪ੍ਰਾਪਤ ਹੋ ਜਾਵੇਗਾ ਤੇ ਮਨ ਦੀ ਕਾਮਨਾ ਪੂਰੀ ਹੋ ਜਾਵੇਗੀ। ਵਿਧੀ ਇਹ ਹੈ ਕਿ ਉਪਰਲੇ ਨੰ: ੬੫ ਦੇ ਸ਼ਬਦ ਨੂੰ ੧੧ ਦਿਨ ਸਵੇਰ ਸਾਰ ੧੧ ਮਾਲਾ ਜਪੇ ਤੇ ਆਪਣਾ ਮਨ ਗੁਰੂ ਅਮਰਦਾਸ ਜੀ ਮਹਾਰਾਜ ਦੇ ਚਰਣਾਂ ਦੇ ਨਾਲ ਜੋੜੀ ਰੱਖੇ।*

## *ਸ਼ਬਦ ਨੰਬਰ ੬੬ – ਜੈਤਸਰੀ ਮ: ੪ ॥* *(ਪੰਨਾ ੬੯੭)*

ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ ॥ ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ ॥ ੧ ॥ ਮੇਰਾ ਮਨੁ ਆਲਸੀਆ ਉਘਲਾਨਾ ॥ ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥ ਰਹਾਉ ॥ ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ ॥ ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥ ੨ ॥ ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥ ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥ ੩ ॥ ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਜਨੁ ਬਿਛੁਰਿਆ ਚਿਰੀ ਮਿਲਾਨਾ ॥ ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ ਜਨੁ ਨਾਨਕੁ ਤਿਸੁ ਕੁਰਬਾਨਾ ॥ ੪ ॥ ੩ ॥

## ਸ਼ਬਦ ਨੰਬਰ ੬੬ ਦੀ ਵਿਧੀ

*ਇਸ ਸ਼ਬਦ ਨੂੰ ਤੜਕੇ ਸੂਰਜ ਚੜ੍ਹਨ ਤੋਂ ਪਹਿਲਾਂ ਪਹਾੜ ਵਾਲੇ ਪਾਸੇ ਮੂੰਹ ਕਰਕੇ ਇਸ ਦੀਆਂ ੨੧ ਦਿਨ ਹਰ ਰੋਜ਼ ੧੧ ਮਾਲਾ ਫੇਰਨੀਆਂ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਉਹ ਆਦਮੀ ਭਾਵੇਂ ਕਿੰਨਾ ਹੀ ਨਸ਼ਾ ਕਰਨ ਵਾਲਾ ਹੋਵੇ ਸੋ ਸਤਿਗੁਰ ਨਾਨਕ ਦੀ ਕ੍ਰਿਪਾਲਤਾ ਨਾਲ ਨਸ਼ਿਆਂ ਤੋਂ ਦੂਰ ਹਟਦਾ ਜਾਵੇਗਾ ਤੇ ਇਕ ਦਿਨ ਉਸਦੇ ਨਸ਼ੇ ਲੱਥ ਜਾਣਗੇ। ਸ਼ਰਧਾ ਪੂਰੀ ਚਾਹੀਦੀ ਹੈ।*

## ਸ਼ਬਦ ਨੰਬਰ ੬੭ – ਗਉੜੀ ਮਹਲਾ ੫॥ (ਪੰਨਾ ੨੦੪)

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ॥ ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ॥ ੧॥ ਰਹਾਉ॥ ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ॥ ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ॥ ੧॥ ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥ ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥ ੨॥ ੨॥ ੧੧੯॥

## ਸ਼ਬਦ ਨੰਬਰ ੬੭ ਦੀ ਵਿਧੀ

*ਇਹ ਸ਼ਬਦ ਚਾਨਣੇ ਪੱਖ ਦੀ ਰਾਤ ਨੂੰ ਜਦੋਂ ਅੱਧੀ ਰਾਤ ਗੁਜ਼ਰ ਜਾਵੇ ਤਾਂ ੨੧ ਦਿਨ ਹਰ ਰੋਜ਼ ੧੭ ਮਾਲਾ ਦਾ ਜਾਪ ਕਰਕੇ ਸਿੱਧ ਕਰ ਲਵੋ ਤਾਂ ਉਸ ਮਨੁੱਖ ਨੂੰ ਕਿਸੇ ਪਹੁੰਚੇ ਹੋਏ ਸੰਤ ਦਾ ਦਰਸ਼ਨ ਹੁੰਦਾ ਹੈ ਜਿਸ ਦੇ ਕੋਲੋਂ ਜੋ ਭੀ ਮਨੋਕਾਮਨਾ ਹੋਵੇ ਉਹ ਮੰਗਣ ਦੇ ਨਾਲ ਪੂਰੀ ਹੋ ਜਾਂਦੀ ਹੈ। ਇਨ੍ਹਾਂ ਯਾਦ ਰਵੇ ਕਿ ਜਿਸ ਵੇਲੇ ਸ਼ਬਦ ਨੂੰ ਸਿੱਧ ਕਰਨ ਵਾਸਤੇ ਪਹਿਲੀ ਦੱਸੀ ਹੋਈ ਵਿਧੀ ਨਾਲ ਬੈਠਣਾ ਹੈ ਤੇ ਉਸਦਾ ਮਨ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਣਾਂ ਵਿਚ ਹੋਣਾ ਚਾਹੀਦਾ ਹੈ।*

## ਸ਼ਬਦ ਨੰਬਰ ੬੮ – ਮਾਝ ਮਹਲਾ ੫॥ (ਪੰਨਾ ੯੮)

ਕਹਿਆ ਕਰਣਾ ਦਿਤਾ ਲੈਣਾ॥ ਗਰੀਬਾ ਅਨਾਥਾ ਤੇਰਾ ਮਾਣਾ॥ ਸਭ ਕਿਛੁ ਤੂੰ ਹੈ ਤੂੰ ਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ॥ ੧॥ ਭਾਣੈ ਉਝੜ ਭਾਣੈ ਰਾਹਾ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ॥ ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ॥ ੨॥ ਨਾ ਕੋ ਮੂਰਖੁ ਨਾ ਕੋ ਸਿਆਣਾ॥ ਵਰਤੈ ਸਭ ਕਿਛੁ ਤੇਰਾ ਭਾਣਾ॥ ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ॥ ੩॥ ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਇਆ ਹਰਿ ਤੇਰੈ ਦੁਆਰੈ॥ ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ॥ ੪॥ ੭॥ ੧੪॥

## ਸ਼ਬਦ ਨੰਬਰ ੬੮ ਦੀ ਵਿਧੀ

*ਇਸ ਸ਼ਬਦ ਨੂੰ ਮੰਗਲਵਾਰ ਤੋਂ ਸ਼ੁਰੂ ਕਰਨਾ ਤੇ ਸੰਧਿਆ ਦੇ ਵੇਲੇ ਹਰ ਰੋਜ਼ ੩੧ ਦਿਨ ੧੧ ਮਾਲਾ ਦਾ ਜਾਪ ਕਰਕੇ ਸਿੱਧ ਕਰ ਲਵੋ। ਇਸ ਦਾ ਫਲ ਇਹ ਹੋਵੇਗਾ ਕਿ ਜਿਸ ਦੇ ਕੋਲੋਂ ਤੁਸਾਂ*

ਕਰਜ਼ਾ ਦਿਤਾ ਹੋਇਆ ਲੈਣਾ ਹੈ ਉਹ ਮੁਕਰ ਚੁੱਕਾ ਹੈ ਤੇ ਅਦਾਲਤ ਵਿਚ ਭੀ ਤੁਹਾਡਾ ਮੁਕੱਦਮਾ ਸਬੂਤ ਨਾ ਮਿਲਣੇ ਕਰਕੇ ਹਾਰ ਚੁੱਕਾ ਹੈ। ਉਸ ਆਦਮੀ ਦੇ ਮਨ ਵਿਚ ਝਟ ਇਹ ਵਿਚਾਰ ਪੈਦਾ ਹੋਵੇਗੀ ਕਿ ਮੈਂ ਉਹਨਾਂ ਨੂੰ ਕਰਜ਼ਾ ਦੇ ਦਿਆਂ ਤੇ ਉਹ ਰੁਪਇਆ ਲੈ ਕੇ ਤੁਹਾਡੇ ਘਰ ਆ ਜਾਵੇਗਾ।

## ਸ਼ਬਦ ਨੰਬਰ ੬੯ – ਰਾਗੁ ਮਾਝ ਮਹਲਾ ੫॥ (ਪੰਨਾ ੬੭)

ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ॥ ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ॥੧॥ ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥ ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥ ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥ ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ ੩॥ ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ॥ ਤੂੰ ਆਪੇ ਮਨਮੁਖਿ ਜਨਮਿ ਭਵਾਇਹਿ॥ ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ॥੪॥੨॥੯॥

## ਸ਼ਬਦ ਨੰਬਰ ੬੯ ਦੀ ਵਿਧੀ

ਇਸ ਸ਼ਬਦ ਨੂੰ ਚਾਨਣੇ ਪੱਖ ਦੇ ਸੋਮਵਾਰ ਤੋਂ ਹਰ ਰੋਜ਼ ਅੰਮ੍ਰਿਤ ਵੇਲੇ ੨੧ ਪਾਠ ਕਰੇ ਤਾਂ ਉਸ ਪੁਰਖ ਜਾਂ ਜਨਾਨੀ ਨੂੰ ਨੌਂ ਨਿਧਾਂ ਪ੍ਰਾਪਤ ਹੋ ਜਾਂਦੀਆਂ ਹਨ ਤੇ ਉਸਦੇ ਸਾਰੇ ਕੰਮ ਰਾਸ ਆ ਜਾਣਗੇ। ਕਿਸੇ ਗੱਲ ਦੀ ਤੋਟ ਨਹੀਂ ਰਵੇਗੀ। ਇਹ ਸ਼ਬਦ ਹਰ ਇਕ ਕਿਸਮ ਦੀ ਥੋੜ ਪੂਰੀ ਕਰਦਾ ਹੈ।

## ਸ਼ਬਦ ਨੰਬਰ ੭੦ – ਗਉੜੀ ਮਹਲਾ ੫॥ (ਪੰਨਾ ੧੯੧)

ਭਲੇ ਦਿਨਸ ਭਲੇ ਸੰਜੋਗ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ॥੧॥ ਓਹ ਬੇਲਾ ਕਉ ਹਉ ਬਲਿ ਜਾਉ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ॥੧॥ ਰਹਾਉ॥ ਸਫਲ ਮੂਰਤੁ ਸਫਲ ਓਹ ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥੨॥ ਸਫਲੁ ਓਹੁ ਮਾਥਾ ਸੰਤ ਨਮਸਕਾਰਸਿ॥ ਚਰਣ ਪੁਨੀਤ ਚਲਹਿ ਹਰਿ ਮਾਰਗਿ॥੩॥ ਕਹੁ ਨਾਨਕ ਭਲਾ ਮੇਰਾ ਕਰਮ॥ ਜਿਤੁ ਭੇਟੇ ਸਾਧੂ ਕੇ ਚਰਨ ॥੪॥੬੦॥੧੨੯॥

## ਸ਼ਬਦ ਨੰਬਰ ੭੦ ਦੀ ਵਿਧੀ

*ਉਪਰਲੇ ਸ਼ਬਦ ਨੰ: ੭੦ ਨੂੰ ਕਿਸੇ ਖੂਹ ਤੇ ਬੈਠ ਕੇ ਦੁਪਹਿਰ ਦੇ ਵੇਲੇ ਇਸ ਸ਼ਬਦ ਦਾ ੪੦ ਦਿਨ ੫ ਪਾਠ ਕਰੇ ਤੇ ਆਪਣੇ ਮਨ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਲਗਾਵੇ ਤਾਂ ਉਸ ਆਦਮੀ ਦੇ ਬਿਗੜੇ ਕੰਮ ਭੀ ਸਾਰੇ ਰਾਸ ਆ ਜਾਂਦੇ ਹਨ ਤੇ ਖੁਸ਼ੀ ਪ੍ਰਾਪਤ ਹੁੰਦੀ ਹੈ।*

## ਸ਼ਬਦ ਨੰਬਰ ੭੧ – ਗਉੜੀ ਮਹਲਾ ੫॥ (ਪੰਨਾ ੧੮੯)

ਕਰ ਕਰਿ ਟਹਲ ਰਸਨਾ ਗੁਣ ਗਾਵਉ ॥ ਚਰਨ ਠਾਕੁਰ ਕੈ ਮਾਰਗਿ ਧਾਵਉ॥ ੧॥ ਭਲੋ ਸਮੋ ਸਿਮਰਨ ਕੀ ਬਰੀਆ॥ ਸਿਮਰਤ ਨਾਮੁ ਭੈ ਪਾਰਿ ਉਤਰੀਆ॥ ੧॥ ਰਹਾਉ॥ ਨੇਤ੍ਰ ਸੰਤਨ ਕਾ ਦਰਸਨੁ ਪੇਖੁ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ॥ ੨॥ ਸੁਣਿ ਕੀਰਤਨੁ ਸਾਧ ਪਹਿ ਜਾਇ॥ ਜਨਮ ਮਰਣ ਕੀ ਤ੍ਰਾਸ ਮਿਟਾਇ॥ ੩॥ ਚਰਣ ਕਮਲ ਠਾਕੁਰ ਉਰਿ ਧਾਰਿ॥ ਦੁਲਭ ਦੇਹ ਨਾਨਕ ਨਿਸਤਾਰਿ॥ ੪॥ ੫੧॥ ੧੨੦॥

## ਸ਼ਬਦ ਨੰਬਰ ੭੧ ਦੀ ਵਿਧੀ

*ਉੱਪਰ ਲਿਖੇ ਹੋਏ ਸ਼ਬਦ ਨੂੰ ਚਾਨਣੇ ਪੱਖ ਦੇ ਮੰਗਲਵਾਰ ਤੋਂ ਕਿਸੇ ਤਲਾ ਦੇ ਕੰਡੇ ਤੇ ਬੈਠ ਕੇ ਹਰ ਰੋਜ਼ ੧੬ ਪਾਠ ਕਰੇ ਤੇ ਇਹ ਪਾਠ ੨੧ ਦਿਨ ਮਨ ਨੂੰ ਇਕਾਗਰ ਕਰਕੇ ਤੇ ਆਪਣੇ ਮਨ ਨੂੰ ਸ੍ਰੀ ਗੁਰੂ ਕਲਗੀਧਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਚਰਣ ਕਮਲਾਂ ਦੇ ਵਿਚ ਲਗਾਵੇ ਤਾਂ ਉਸ ਨਰ ਨਾਰੀ ਦੇ ਤਮਾਮ ਡਰ (ਭੌ) ਦੂਰ ਹੋ ਜਾਂਦੇ ਹਨ। ਇਥੋਂ ਤੀਕ ਕਿ ਉਸ ਨੂੰ ਅੰਤ ਸਮੇਂ ਜਮਦੂਤਾਂ ਤੋਂ ਭੀ ਭੌ ਨਹੀਂ ਰਹਿੰਦਾ, ਤੇ ਸਿਧਾ ਸੱਚ ਖੰਡ ਨੂੰ ਜਾਂਦਾ ਹੈ ਅਤੇ ਮਰਨ ਜਨਮ ਤੋਂ ਰਹਿਤ ਹੋ ਜਾਂਦਾ ਹੈ।*

## ਸ਼ਬਦ ਨੰਬਰ ੭੨ – ਮਾਝ ਮਹਲਾ ੪॥ (ਪੰਨਾ ੯੫)

ਹਰਿ ਜਨ ਸੰਤ ਮਿਲਹੁ ਮੇਰੇ ਭਾਈ॥ ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ॥ ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ॥ ੧॥ ਮਿਲਿ ਸਤਸੰਗਿ ਬੋਲੀ ਹਰਿ ਬਾਣੀ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ॥ ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ॥ ੨॥ ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥ ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ

ਭਰੀਜੈ ਜੀਉ ॥ ੩ ॥ ਮੈ ਆਇ ਮਿਲਹੁ ਜਗਜੀਵਨ ਪਿਆਰੇ ॥ ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥ ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥ ੪ ॥ ੪ ॥

## ਸ਼ਬਦ ਨੰਬਰ ੭੨ ਦੀ ਵਿਧੀ

*ਸ਼ਬਦ ਨੰ: ੭੨ ਨੂੰ ਸਿੱਧ ਕਰਨ ਦੀ ਵਿਧੀ ਇਸ ਪ੍ਰਕਾਰ ਹੈ ਕਿ ਕਿਸੇ ਸਾਫ਼ ਜਿਹੇ ਖੂਹ ਉੱਤੇ ਸੰਧਿਆ ਦੇ ਵੇਲੇ ਬੈਠ ਕੇ ਹਰ ਰੋਜ਼ ੨ ਮਾਲਾ ੨੧ ਦਿਨ ਕਰੇ ਤੇ ਮਨ ਆਪਣਾ ਰਾਜੇ ਰਾਮ ਜੀ ਦੇ ਚਰਣਾਂ ਦੇ ਵਿਚ ਲਗਾਈ ਰੱਖੇ ਤਾਂ ਉਸ ਨੂੰ ਉਸ ਪ੍ਰੇਮੀ ਦਾ ਦਰਸ਼ਨ ਹੁੰਦਾ ਹੈ, ਜਿਸਨੂੰ ਵਿਛੜਿਆਂ ਦੇਰ ਹੋਈ ਹੋਵੇ ਤੇ ਜਿਸ ਦਾ ਕੋਈ ਪਤਾ ਠਿਕਾਣਾ ਨਾ ਹੋਵੇ ਅਤੇ ਜਿਸ ਦੇ ਲਈ ਮਨ ਵਿਚ ਰਾਤ ਦਿਨ ਚਿੰਤਾ ਲੱਗੀ ਰਹਿੰਦੀ ਹੋਵੇ।*

## ਸ਼ਬਦ ਨੰਬਰ ੭੩ – ਮਾਝ ਮਹਲਾ ੪ ॥ (ਪੰਨਾ ੯੫)

ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥ ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥ ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥ ੧ ॥ ਆਵਹੁ ਸੰਤ ਮੈ ਗਲਿ ਮੇਲਾਈਐ ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥ ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ ॥ ੨ ॥ ਵਡਭਾਗੀ ਹਰਿ ਸੰਤੁ ਮਿਲਾਇਆ ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥ ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥ ੩ ॥ ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ ਮਲੁ ਹਉਮੈ ਬਿਖਿਆ ਸਭ ਨਿਵਾਰੀ ॥ ਨਾਨਕ ਹਟ ਪਟਣ ਵਿਚਿ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥ ੪ ॥ ੫ ॥

## ਸ਼ਬਦ ਨੰਬਰ ੭੩ ਦੀ ਵਿਧੀ

*ਸ਼ਬਦ ਨੰ: ੭੩ ਦੇ ੧੦ ਪਾਠ ਹਰ ਰੋਜ਼ ੧੧ ਦਿਨ ਕਿਸੇ ਤਲਾ ਤੇ ਦੁਪਹਿਰ ਨੂੰ ਕਰੇ ਤਾਂ ਉਸ ਦੀਆਂ ਮਨੋਕਾਮਨਾ ਪੂਰੀਆਂ ਹੁੰਦੀਆਂ ਹਨ ਤੇ ਉਸ ਦੇ ਵੈਰੀ ਦਾ ਨਾਸ਼ ਹੁੰਦਾ ਹੈ ਤੇ ਉਸ ਦੇ ਮਿੱਤਰ ਖ਼ੁਸ਼ ਹੁੰਦੇ ਹਨ।*

## ਸ਼ਬਦ ਨੰਬਰ ੭੪ – ਮਾਰੂ ਮਹਲਾ ੫ ॥ (ਪੰਨਾ ੧੦੧੮)

ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥ ੧॥ ਰਹਾਉ ॥ ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥ ੧ ॥ ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ ॥ ੨ ॥ ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ ॥ ੩ ॥ ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ ॥ ੪ ॥ ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ ॥ ੫ ॥ ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ ॥ ੬ ॥ ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥ ੭ ॥ ਕਹੁ ਨਾਨਕ ਗੁਰਿ ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ ॥ ੮ ॥ ੨ ॥ ੫ ॥

## ਸ਼ਬਦ ਨੰਬਰ ੭੪ ਦੀ ਵਿਧੀ

*ਇਸ ਸ਼ਬਦ ਨੂੰ ਅੱਧੀ ਰਾਤ ਵੇਲੇ ਹਰ ਰੋਜ਼ ਇਕਾਂਤ ਜਗ੍ਹਾ ਤੇ ਬੈਠ ਕੇ ੨੧ ਦਿਨ ਘਿਉ ਦਾ ਦੀਵਾ ਬਾਲ ਕੇ ਅਤੇ ਆਪਣਾ ਮਨ ਸਤਿਗੁਰ ਨਾਨਕ ਦੇਵ ਜੀ ਦੇ ਪਵਿੱਤਰ ਚਰਣ ਕਮਲਾਂ ਵਿਚ ਜੋੜ ਹਰ ਰੋਜ਼ ੧੦ ਪਾਠ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਜਿਹੜਾ ਆਦਮੀ ਜਾਂ ਜਨਾਨੀ ਤੁਹਾਡੇ ਨਾਲ ਕਿਸੇ ਨਿਗੂਣੀ ਜਿਹੀ ਗੱਲ ਤੋਂ ਵਿਟਰ ਗਿਆ (ਗੁੱਸੇ ਹੋ ਗਿਆ) ਹੋਵੇ ਉਹ ਆਪਣੇ ਆਪ ਨਰਮ ਹੋ ਕੇ ਤੁਹਾਡੇ ਪਾਸ ਆ ਜਾਵੇਗਾ। ਇੰਨਾਂ ਯਾਦ ਰਵੇ ਕਿ ਇਸ ਸ਼ਬਦ ਨੂੰ ਨਾਜਾਇਜ਼ ਤੌਰ ਤੇ ਕਦੀ ਭੀ ਗੁਰਸਿੱਖ ਵਰਤੋਂ ਵਿਚ ਨਾ ਲਿਆਵੇ।*

## ਸ਼ਬਦ ਨੰਬਰ ੭੫ – ਮਾਝ ਮਹਲਾ ੫ ਚਉਪਦੇ ਘਰੁ ੧ ॥ (ਪੰਨਾ ੯੬)

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥ ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ

ਜੀਉ ॥ ੧ ॥ ਰਹਾਉ ॥ ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ ਰਹਾਉ ॥ ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥ ੮ ॥

## ਸ਼ਬਦ ਨੰਬਰ ੭੫ ਦੀ ਵਿਧੀ

*ਇਸ ਸ਼ਬਦ ਨੂੰ ਨਿਸ਼ਕਾਮ ਹੋ ਕੇ ਹਰ ਰੋਜ਼ ਸਵੇਰਸਾਰ ਅੰਮ੍ਰਿਤ ਵੇਲੇ ੩੧ ਦਿਨ ਤੇ ਹਰ ਰੋਜ਼ ੧੧ ਪਾਠ ਕਰਨ ਦੇ ਨਾਲ ਉਸ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ, ਤੇ ਉਸ ਨੂੰ ਸਾਖਿਆਤ ਕਾਰ ਭੀ ਹੋ ਜਾਂਦਾ ਹੈ ਤੇ ਉਸ ਦੇ ਮਨ ਦੀਆਂ ਤਮਾਮ ਖਾਹਸ਼ਾਂ ਦੂਰ ਹੋ ਜਾਣਗੀਆਂ। ਉਸ ਪੁਰਖ ਜਾਂ ਜ਼ਨਾਨੀ ਦੇ ਚਰਣ ਦੁਨੀਆਂ ਧੋਵੇਗੀ ਤੇ ਬੜਾ ਮਾਨ ਹਾਸਲ ਹੋਵੇਗਾ।*

## ਸ਼ਬਦ ਨੰਬਰ ੭੬ – ਮਾਝ ਮਹਲਾ ੫ ॥

*(ਪੰਨਾ ੯੮)*

ਦੁਖੁ ਤਦੇ ਜਾ ਵਿਸਰਿ ਜਾਵੈ ॥ ਭੁਖ ਵਿਆਪੈ ਬਹੁ ਬਿਧਿ ਧਾਵੈ ॥ ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥ ੧ ॥ ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥ ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥ ੨ ॥ ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ ॥ ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥ ੩ ॥ ਹਉ ਬਲਿਹਾਰੀ ਸਤਿਗੁਰ ਪੂਰੇ ॥ ਜਿਨਿ ਬੰਧਨ ਕਾਟੇ ਸਗਲੇ ਮੇਰੇ ॥ ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥ ੪ ॥ ੮ ॥ ੧੫ ॥

## ਸ਼ਬਦ ਨੰਬਰ ੭੬ ਦੀ ਵਿਧੀ

*ਸ਼ਬਦ ਨੰ: ੭੬ ਨੂੰ ਜੋ ਆਦਮੀ ਸਵੇਰਸਾਰ ਅੰਮ੍ਰਿਤ ਵੇਲੇ ੧੧ ਦਿਨ ਹਰ ਰੋਜ਼ ੧੫ ਪਾਠ ਕਰਦਾ ਹੈ ਉਹ ਹਰ ਕਿਸਮ ਦੇ ਬੰਧਨ ਤੋਂ ਛੁਟਕਾਰਾ ਪਾ ਜਾਂਦਾ ਹੈ। ਜੇਕਰ ਕਿਸੇ ਨੂੰ ਸਜ਼ਾ ਮਿਲ*

*ਗਈ ਹੋਵੇ ਤਾਂ ਉਸਦੀ ਅਪੀਲ ਮਨਜ਼ੂਰ ਹੋ ਜਾਂਦੀ ਹੈ ਤੇ ਉਹ ਬਰੀ ਹੋ ਜਾਂਦਾ ਹੈ।*

## ਸ਼ਬਦ ਨੰਬਰ ੭੭ – ਭਗਤ ਧੰਨਾ ਜੀ ॥ (ਪੰਨਾ ੬੯੫)

ਗੋਪਾਲ ਤੇਰਾ ਆਰਤਾ॥ ਜੋ ਜਨੁ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥ ੧॥ ਰਹਾਉ॥ ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥ ਪਨ੍ਹੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥ ੧॥ ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥ ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥ ੨॥ ੪॥

## ਸ਼ਬਦ ਨੰਬਰ ੭੭ ਦੀ ਵਿਧੀ

*ਇਸ ਸ਼ਬਦ ਨੂੰ ਸੰਧਿਆ ਦੇ ਵੇਲੇ ਹਰ ਰੋਜ਼ ੩੧ ਦਿਨ ੧੧ ਪਾਠ ਕਰੇ ਤਾਂ ਉਸਦੇ ਘਰ ਦੁਧ ਘਿਓ ਦੀ ਨਹਿਰ ਵਗ ਪਵੇਗੀ ਤੇ ਅਨਾਜ ਹਰ ਪ੍ਰਕਾਰ ਦਾ ਅਟੁਟ ਪ੍ਰਾਪਤ ਹੁੰਦਾ ਹੈ। ਜਿਸਦੇ ਨਾਲ ਘਰ ਵਿਚ ਕਿਸੇ ਪ੍ਰਕਾਰ ਦੀ ਕੋਈ ਕਮੀ ਨਹੀਂ ਰਹਿੰਦੀ ਅਰਥਾਤ ਇਸ ਸ਼ਬਦ ਦੀ ਸਿਧੀ ਭੁੱਖ ਨੂੰ ਦੂਰ ਕਰਕੇ ਸੁੱਖ ਦਾ ਮੀਂਹ ਵਸਾਣ ਵਾਲੀ ਹੈ ਤੇ ਉਸ ਦੇ ਦੁਵਾਰ ਤੇ ਗਊਆਂ ਮੱਝਾਂ ਤੇ ਘੋੜੇ ਬੈਲ ਬੱਝ ਜਾਂਦੇ ਹਨ।*

## ਸ਼ਬਦ ਨੰਬਰ ੭੮ – ਰਾਗੁ ਸੋਰਠਿ ॥ (ਪੰਨਾ ੬੫੬)

ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥ ਹਉ ਮਾਂਗਉ ਸੰਤਨ ਰੇਨਾ॥ ਮੈ ਨਾਹੀ ਕਿਸੀ ਕਾ ਦੇਨਾ॥ ੧॥ ਮਾਧੋ ਕੈਸੀ ਬਨੈ ਤੁਮ ਸੰਗੇ॥ ਆਪਿ ਨ ਦੇਹੁ ਤ ਲੇਵਉ ਮੰਗੇ॥ ਰਹਾਉ ॥ ਦੁਇ ਸੇਰ ਮਾਂਗਉ ਚੂਨਾ॥ ਪਾਉ ਘੀਉ ਸੰਗਿ ਲੂਨਾ॥ ਅਧ ਸੇਰੁ ਮਾਂਗਉ ਦਾਲੇ॥ ਮੋ ਕਉ ਦੋਨਉ ਵਖਤ ਜਿਵਾਲੇ॥ ੨॥ ਖਾਟ ਮਾਂਗਉ ਚਉਪਾਈ॥ ਸਿਰਹਾਨਾ ਅਵਰ ਤੁਲਾਈ॥ ਊਪਰ ਕਉ ਮਾਂਗਉ ਖੀਂਧਾ॥ ਤੇਰੀ ਭਗਤਿ ਕਰੈ ਜਨੁ ਥੀਂਧਾ॥ ੩॥ ਮੈ ਨਾਹੀ ਕੀਤਾ ਲਬੋ॥ ਇਕੁ ਨਾਉ ਤੇਰਾ ਮੈ ਫਬੋ॥ ਕਹਿ ਕਬੀਰ ਮਨੁ ਮਾਨਿਆ॥ ਮਨੁ ਮਾਨਿਆ ਤਉ ਹਰਿ ਜਾਨਿਆ॥ ੪॥ ੧੧॥

## ਸ਼ਬਦ ਨੰਬਰ ੭੮ ਦੀ ਵਿਧੀ

*ਇਸ ਸ਼ਬਦ ਨੂੰ ੪੧ ਦਿਨ ਸਵੇਰੇ ਅੰਮ੍ਰਿਤ ਵੇਲੇ ਸੂਰਜ ਚੜ੍ਹਨ ਤੋਂ ਪਹਿਲਾਂ ਸ਼ੁਰੂ ਕਰੇ ਤੇ ਹਰ*

ਰੋਜ਼ ਇਸ ਸ਼ਬਦ ਦੇ ੧੫ ਪਾਠ ਕਰੇ। ਪਰ ਪਾਠ ਕਰਨ ਤੋਂ ਪਹਿਲਾਂ ਇਕ ਪਾਠ ਜਪੁ ਜੀ ਸਾਹਿਬ ਦਾ ਜ਼ਰੂਰ ਪੜ੍ਹ ਲਵੇ ਤਾਂ ਉਸ ਮਨੁੱਖ ਜਾਂ ਜ਼ਨਾਨੀ ਨੂੰ ਮੂੰਹ ਮੰਗੀਆਂ ਪੁਸ਼ਾਕਾਂ ਪਹਿਨਣ ਦੇ ਕਪੜੇ ਤੇ ਰਜ਼ਾਈਆਂ ਤੁਲਾਈਆਂ ਤਕੀਏ ਅਰਥਾਤ ਪਹਿਨਣ ਤੇ ਵਰਤਣ ਵਾਲੇ ਕਪੜੇ ਪ੍ਰਾਪਤ ਹੁੰਦੇ ਹਨ।

## ਸ਼ਬਦ ਨੰਬਰ ੭੯ – ਮਾਝ ਮਹਲਾ ੫ ॥ (ਪੰਨਾ ੧੦੩)

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥ ੧ ॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥ ੨ ॥ ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥ ੩ ॥ ਨਾਮੁ ਧਿਆਇ ਮਹਾ ਸੁਖੁ ਪਾਇਆ ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥ ੪ ॥ ੨੪ ॥ ੩੧ ॥

## ਸ਼ਬਤ ਨੰਬਰ ੭੯ ਦੀ ਵਿਧੀ

ਸ਼ਬਦ ਨੰ: ੭੯ ਨੂੰ ਜਿਹੜਾ ਆਦਮੀ ੪੧ ਦਿਨ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ਤੇ ਐਤਵਾਰ ਨੂੰ ਸ਼ੁਰੂ ਕਰੇ ਅਤੇ ੨੧ ਪਾਠ ਰੋਜ਼ ਕਰੇ ਤਾਂ ਉਸ ਨੂੰ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਅਤੇ ਫੇਰ ਉਸਦੇ ਸਾਹਮਣੇ ਅੱਗੇ ਹੋਣ ਵਾਲੇ ਸਮੇਂ ਦਾ ਸੀਨ ਅਪਣੇ ਆਪ ਆ ਜਾਵੇਗਾ ਅਰਥਾਤ ਉਸਦੇ ਦਿਲ ਦੀਆਂ ਅੱਖੀਆਂ ਨੂੰ ਜੋ ਕੁਝ ਕੱਲ੍ਹ ਜਾਂ ਪਰਸੋਂ ਹੋਣ ਵਾਲਾ ਹੈ ਉਹ ਦਿਸ ਪੈਂਦਾ ਹੈ ਅਰਥਾਤ ਉਹ ਆਦਮੀ ਭਵਿਖਤਾ ਦੱਸ ਸਕਦਾ ਹੈ। ਇਸ ਸ਼ਬਦ ਦੇ ਅੰਦਰ ਇਹ ਗੁਣ ਹੈ।

## ਸ਼ਬਦ ਨੰਬਰ ੮੦ – ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੧)

ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥ ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥ ੧ ॥ ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥ ੧ ॥ ਰਹਾਉ ॥ ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥ ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ

ਰਸਨਾ ॥ ੨ ॥ ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥ ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥ ੩ ॥ ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥ ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥ ੪ ॥ ੧੮ ॥ ੮੭ ॥

## ਸ਼ਬਦ ਨੰਬਰ ੮੦ ਦੀ ਵਿਧੀ

*ਇਸ ਸ਼ਬਦ ਨੰ: ੮੦ ਨੂੰ ਹਰ ਰੋਜ਼ ੨੧ ਦਿਨ ਅੰਮ੍ਰਿਤ ਵੇਲੇ ਮੰਗਲਵਾਰ ਤੋਂ ਸ਼ੁਰੂ ਕਰੇ ਤੇ ਹਰ ਰੋਜ਼ ਇਸਦੀ ੧ ਮਾਲਾ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸਦਾ ਫਲ ਇਹ ਹੈ ਕਿ ਉਸਦੇ ਮਿੱਤਰ ਤੇ ਰਿਸ਼ਤੇਦਾਰ ਉਸ ਨੂੰ ਲਾਭ ਪੁਚਾਉਣਗੇ ਤੇ ਨਾਲੇ ਉਸਦੇ ਹੁਕਮ ਨੂੰ ਮੰਨਣਗੇ। ਪੁੱਤਰ ਪੋਤਰੇ ਆਗਿਆਕਾਰੀ ਰਹਿਣਗੇ। ਜਿਸ ਦੇ ਨਾਲ ਉਸ ਨੂੰ ਸੁਖ ਤੇ ਸ਼ਾਂਤੀ ਪ੍ਰਾਪਤ ਹੋਵੇਗੀ।*

## ਸ਼ਬਦ ਨੰਬਰ ੮੧ – ਗਉੜੀ ਮਹਲਾ ੫ ॥ (ਪੰਨਾ ੨੦੯)

ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ ॥ ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥ ੧ ॥ ਰਹਾਉ ॥ ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥ ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥ ੧ ॥ ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥ ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥ ੨ ॥ ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥ ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥ ੩ ॥ ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥ ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥ ੪ ॥ ੧੬ ॥ ੧੩੭ ॥

## ਸ਼ਬਦ ਨੰਬਰ ੮੧ ਦੀ ਵਿਧੀ

*ਇਸ ਸ਼ਬਦ ਨੂੰ ੧੧ ਦਿਨ ਤੀਸਰੇ ਪਹਿਰ ਹਰ ਰੋਜ਼ ੨ ਮਾਲਾ ਫੇਰ ਕੇ ਸਿੱਧ ਕਰ ਲਵੇ। ਮਾਲਾ ਫੇਰਨ ਤੋਂ ਪਹਿਲਾਂ 'ਪਵਣੁ ਗੁਰੂ ਪਾਣੀ ਪਿਤਾ' ਇਸ ਤੁਕ ਦੇ ਪੰਜ ਪਾਠ ਕਰੇ ਤੇ ਅਪਣਾ ਮਨ ਸਤਿਗੁਰੂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੇ ਚਰਣਾਂ ਨਾਲ ਜੋੜੇ।*

ਇਸਦਾ ਫਲ ਇਹ ਹੈ ਕਿ ਉਸ ਆਦਮੀ ਜਾਂ ਜ਼ਨਾਨੀ ਦੀ ਦਮੇ ਦੀ ਬੀਮਾਰੀ ਦੂਰ ਹੋ ਜਾਂਦੀ ਹੈ। ਇਸ ਸ਼ਬਦ ਦੀ ਸਿਧੀ ਵਾਲਾ ਆਦਮੀ ਜੇਕਰ ਦਮੇ ਦੀ ਬੀਮਾਰੀ ਵਾਲੇ ਨੂੰ ਸੱਤ ਵਾਰੀ ਪਿਆਰ ਦੇਵੇ ਤਾਂ ਠੀਕ ਹੋਵੇ।

## ਸ਼ਬਦ ਨੰਬਰ ੮੨ (ਪੰਨਾ ੬੭੯)

## ਧਨਾਸਰੀ ਮਹਲਾ ੫ ਘਰੁ ੭ ੧ੴ ਸਤਿਗੁਰ ਪ੍ਰਸਾਦਿ ॥

ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥ ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ ਰਹਾਉ ॥ ਸਾਸਿ ਸਾਸਿ ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ ॥ ਸਾਧਸੰਗ ਜਪਿ ਨਿਸੰਗ ਮਨਿ ਨਿਧਾਨੁ ਧਾਰੇ ॥ ੧ ॥ ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥ ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥ ੨ ॥ ੧ ॥ ੩੧ ॥

## ਸ਼ਬਦ ਨੰਬਰ ੮੨ ਦੀ ਵਿਧੀ

ਇਸ ਸ਼ਬਦ ਨੂੰ ਕਿਸੇ ਨਦੀ ਜਾਂ ਨਹਿਰ ਦੇ ਕਿਨਾਰੇ ਤੀਜੇ ਪਹਿਰ ਦੇ ਵੇਲੇ ਬੈਠ ਕੇ ਇਕੋ ਦਿਨ ਇਕ ਸੌ ਇਕ ਵਾਰੀ ਤੇ ਮਗਰੋਂ ਅਰਦਾਸ ਕਰਕੇ ਘਰ ਨੂੰ ਆ ਜਾਵੇ ਇੰਨਾਂ ਯਾਦ ਰਵ੍ਹੇ ਕਿ ਉਸ ਦਿਨ ਵੀਰਵਾਰ ਤੇ ਚਾਨਣਾਂ ਪੱਖ ਜ਼ਰੂਰ ਹੋਣਾ ਚਾਹੀਦਾ ਹੈ ਤਾਂ ਇਹ ਮੰਤਰ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸਦਾ ਫਲ ਇਹ ਹੈ ਕਿ ਇਹ ਸ਼ਬਦ ਚੋਰਾਂ ਤੇ ਡਾਕੂਆਂ ਤੋਂ ਇਨਸਾਨ ਦੀ ਰੱਖਿਆ ਕਰਦਾ ਹੈ। ਚੋਰ ਡਾਕੂ ਉਸ ਆਦਮੀ ਦੇ ਨੇੜੇ ਨਹੀਂ ਫੜਕ ਸਕਦੇ।

## ਸ਼ਬਦ ਨੰਬਰ ੮੩ – ਗਉੜੀ ਮਹਲਾ ੫ ॥ (ਪੰਨਾ ੨੦੮)

ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥ ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥ ੧ ॥ ਰਹਾਉ ॥ ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ ॥ ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ ॥ ੧ ॥ ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥ ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥ ੨ ॥ ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥ ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥

੩ ॥ ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥ ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ ॥ ੪ ॥ ੧੩ ॥ ੧੩੪ ॥

## ਸ਼ਬਦ ਨੰਬਰ ੮੩ ਦੀ ਵਿਧੀ

*ਸ਼ਬਦ ਨੰਬਰ ੮੩ ਸਿੱਧ ਕਰਨ ਦੀ ਵਿਧੀ ਇਹ ਹੈ ਕਿ ਪ੍ਰਾਤਾਕਾਲ ਸੂਰਜ ਚੜ੍ਹਨ ਤੋਂ ਪਹਿਲਾਂ ਇਸ ਸ਼ਬਦ ਨੂੰ ੩੧ ਵਾਰੀ ਪੜ੍ਹੇ ਤੇ ਇਸ ਤਰਾਂ ਹਰ ਰੋਜ਼ ੩੧ ਦਿਨ ਪੜ੍ਹ ਕੇ ਸਿੱਧ ਕਰ ਲਵੇ। ਇਸ ਦਾ ਫਲ ਇਹ ਹੈ ਤਈਆ ਬੁਖਾਰ ਤੇ ਚੌਥਾ ਬੁਖਾਰ ਦੂਰ ਕਰਦਾ ਹੈ ਅਰਥਾਤ ਇਸ ਸ਼ਬਦ ਦੀ ਸਿਧੀ ਵਾਲਾ ਆਦਮੀ ਜਿਸ ਬੀਮਾਰ ਨੂੰ ਸੱਤ ਵਾਰੀ ਫੂਕ ਮਾਰ ਦੇਵੇਗਾ ਉਸਨੂੰ ਬੁਖਾਰ ਨਹੀਂ ਹੁੰਦਾ। ਬੁਖਾਰ ਚੜ੍ਹਨ ਤੋਂ ਇਕ ਦੋ ਘੰਟੇ ਪਹਿਲਾਂ ਫੂਕ ਮਰਵਾਵੋ ਤੇ ਤਵੇ ਦੀ ਸਿਆਹੀ ਅਤੇ ਫਟਕਰੀ ਇਹ ਦੋਵੇਂ ਪੀਸ ਕੇ ਥੋੜ੍ਹਾ ਜਿਹਾ ਬੂੰਦ ਦੋ ਬੂੰਦਾਂ ਪਾਨੀ ਵਿਚ ਰਲਾਕੇ ਬੀਮਾਰ ਦੇ ਹੱਥਾਂ ਦੇ ਦੱਸਾਂ ਨਹੁੰਆਂ ਤੇ ਮਲ ਦੇਵੇ। ਬਸ ਪ੍ਰਮਾਤਮਾ ਕ੍ਰਿਪਾ ਕਰਨਗੇ ਤੇ ਉਸ ਨੂੰ ਅਰਾਮ ਹੋ ਜਾਵੇਗਾ।*

## *ਸ਼ਬਦ ਨੰਬਰ ੮੪ – ਮਾਝ ਮਹਲਾ ੫ ॥* (ਪੰਨਾ ੧੦੫)

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥ ੧ ॥ ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥ ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥ ੨ ॥ ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥ ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥ ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥ ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥ ੪ ॥ ੩੦ ॥ ੩੭ ॥

## ਸ਼ਬਦ ਨੰਬਰ ੮੪ ਦੀ ਵਿਧੀ

*ਇਸ ਸ਼ਬਦ ਨੂੰ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ੭ ਦਿਨ ਹਰ ਰੋਜ਼ ੭ ਵਾਰੀ ਜਪੇ ਤੇ ਜਪਨ ਦੇ ਵੇਲੇ ਕੋਈ ਇਕ ਵਾਸ਼ਨਾ ਵਾਲਾ ਫੁੱਲ ਅਪਣੇ ਅੱਗੇ ਰੱਖ ਲਵੇ ਜਦੋਂ ਸੱਤ ਪਾਠ ਹੋ ਚੁਕਣ ਤਾਂ ਉਸ ਫੁੱਲ ਨੂੰ ਸੁੰਘ ਕੇ ਫੇਰ ਕਿਸੇ ਤਲਾ ਜਾਂ ਖੂਹ ਜਾਂ ਕਿਸੇ ਪਾਨੀ ਦੇ ਵਿਚ ਸੁੱਟ ਦੇਵੇ। ਫਲ ਇਹ ਹੁੰਦਾ ਹੈ ਕਿ ਜਿਹੜਾ ਮਨ ਵਿਸ਼ੇ ਵਾਸ਼ਨਾ ਤੇ ਹੋਰ ਬੁਰਿਆਈਆਂ ਵੱਲ ਜਾਂਦਾ ਹੈ ਉਹ ਅਪਣੇ ਆਪ ਉਹਨਾਂ ਬੁਰਿਆਈਆਂ ਨੂੰ ਛੱਡ ਕੇ ਨੇਕ ਬਣ ਜਾਂਦਾ ਹੈ ਤੇ ਇਸ ਨੂੰ ਦੁਨੀਆਂ ਦੇ ਬੁਰੇ ਕੰਮਾਂ ਵਲੋਂ ਨਫਰਤ ਹੋ ਜਾਂਦੀ ਹੈ।*

## ਸ਼ਬਦ ਨੰਬਰ ੮੫ – ਸੂਹੀ ਮਹਲਾ ੫॥ (ਪੰਨਾ ੭੪੯)

ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ॥ ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ॥ ੧॥ ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ॥ ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ॥ ੧॥ ਰਹਾਉ॥ ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ॥ ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥ ੨॥ ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ॥ ੩॥ ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ॥ ੪॥ ੮॥ ੫੫॥

## ਸ਼ਬਦ ਨੰਬਰ ੮੫ ਦੀ ਵਿਧੀ

*ਸ਼ਬਦ ਨੰ: ੮੫ ਨੂੰ ਸੰਧਿਆ ਦੇ ਵੇਲੇ ਹਰ ਰੋਜ਼ ੧੦ ਪਾਠ ਕਰੇ ਇਹ ਪਾਠ ੧੧ ਦਿਨ ਕਰਨੇ। ਪਾਠ ਕਰਨ ਵੇਲੇ ਇਕ ਪਾਨੀ ਦਾ ਗੜਵਾ ਜਾਂ ਗਲਾਸ ਭਰਕੇ ਅਪਣੇ ਅੱਗੇ ਰੱਖਣਾ ਬਸ ਇਸ ਤਰ੍ਹਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਉਸ ਆਦਮੀ ਦੀ ਅਵਾਜ਼ ਕਿੰਨੀ ਭੀ ਖਰਾਬ ਕਿਉਂ ਨਾ ਹੋਵੇ। ਉਸਦੀ ਸੁਰ ਮਿੱਠੀ ਕੋਇਲ ਵਰਗੀ ਹੋ ਜਾਂਦੀ ਹੈ ਤੇ ਉਸ ਨੂੰ ਰਾਗ ਵਿੱਦਿਆ ਦਾ ਗਿਆਨ ਥੋੜ੍ਹੀ ਜਹੀ ਮਿਹਨਤ ਕਰਨ ਦੇ ਨਾਲ ਹੀ ਹੋ ਜਾਂਦਾ ਹੈ। ਜਦੋਂ ਸਿਧੀ ਪ੍ਰਾਪਤ ਹੋ ਜਾਵੇ ਤਾਂ ਉਸਨੂੰ ਚਾਹੀਦਾ ਹੈ ਕਿ ਉਹ ਸਦਾ ਪ੍ਰਭ ਕੀਰਤਨ ਹੀ ਕਰੇ। ਜਿਸਦੇ ਨਾਲ ਇਹ ਲੋਕ ਤੇ ਪ੍ਰਲੋਕ ਸੌਰ ਜਾਵੇ।*

## ਸ਼ਬਦ ਨੰਬਰ ੮੬ (ਪੰਨਾ ੧੩੬)

## ਮਾਝ ਮਹਲਾ ੫ ਦਿਨ ਰੈਣਿ ੧ੴ ਸਤਿਗੁਰ ਪ੍ਰਸਾਦਿ॥

ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥ ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥ ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ॥ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ॥ ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ॥ ਆਪ

ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ॥ ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ॥ ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ॥ ੧॥

## ਸ਼ਬਦ ਨੰਬਰ ੮੬ ਦੀ ਵਿਧੀ

*ਕੱਤਕ ਦੀ ਪੂਰਨਮਾਸ਼ੀ ਜਾਂ ਪੋਹ ਸੁਦੀ ਸਤਮੀ ਜਾਂ ਕੋਈ ਹੋਰ ਗੁਰਪੁਰਬ ਨੇੜੇ ਆ ਗਿਆ ਹੈ ਤੇ ਗੁਰਸਿੱਖ ਦਾ ਮਨ ਗੁਰਧਾਮ ਦੇ ਦਰਸ਼ਨਾਂ ਨੂੰ ਲੋਚ ਰਿਹਾ ਹੈ ਪਰ ਕੋਈ ਵਸੀਲਾ ਬਣਦਾ ਨਜ਼ਰ ਨਹੀਂ ਆਉਂਦਾ ਤਾਂ ਉਹ ਉਪਰਲੇ ਸ਼ਬਦ ਨੰ: ੮੬ ਦੀ ਸਿਧੀ ਪ੍ਰਾਪਤ ਕਰੇ ਤਾਂ ਸਭ ਮਨ ਦੀਆਂ ਕਾਮਨਾਂ ਪੂਰਨ ਹੋ ਜਾਂਦੀਆਂ ਹਨ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਸਨੂੰ ਖੁਲ੍ਹੇ ਗੱਫੇ ਦੇ ਦਿੰਦੇ ਹਨ ਤੇ ਉਹ ਗੁਰਸਿੱਖ ਗੁਰਧਾਮਾਂ ਦੇ ਦਰਸ਼ਨ ਕਰਦਾ ਹੈ। ਵਿਧੀ ਇਹ ਹੈ ਕਿ ੫ ਦਿਨ ਸਵੇਰਸਾਰ ਇਸ ਸ਼ਬਦ ਦੀਆਂ ਦੋ ਮਾਲਾ ਕਰੇ ਬਸ।*

## ਸ਼ਬਦ ਨੰਬਰ ੮੭ – ਤੁਖਾਰੀ ਮਹਲਾ ੧॥ (ਪੰਨਾ ੧੧੧੧)

ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ॥ ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ॥ ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ॥ ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ॥ ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ॥ ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ॥ ੧॥

## ਸ਼ਬਦ ਨੰਬਰ ੮੭ ਦੀ ਵਿਧੀ

*ਇਸ ਸ਼ਬਦ ਦੇ ੨੧ ਪਾਠ ਹਰ ਰੋਜ਼ ੪੦ ਦਿਨ ਅੰਮ੍ਰਿਤ ਵੇਲੇ ਕਰੇ ਤਾਂ ਇਹ ਪਵਿੱਤਰ ਸ਼ਬਦ ਸਿੱਧ ਹੋ ਜਾਂਦਾ ਹੈ। ਪਾਠ ਕਰਨ ਦੇ ਵੇਲੇ ਸਿੱਖ ਦਾ ਮਨ ਸਤਿਗੁਰ ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤਰ ਚਰਣਾਂ ਦੇ ਨਾਲ ਜੁੜਿਆ ਹੋਣਾ ਚਾਹੀਦਾ ਹੈ। ਇਸ ਦਾ ਫਲ ਇਹ ਹੈ ਕਿ ਜਿਹੜੀ ਜ਼ਨਾਨੀ ਉਸ ਦੇ ਪਤੀ ਨੇ ਛੱਡ ਦਿੱਤੀ ਹੋਈ ਹੈ ਤੇ ਉਹ ਬਿਚਾਰੀ ਦਰ ਦਰ ਧੱਕੇ ਖਾਂਦੀ ਫਿਰਦੀ ਹੈ। ਉਹ ਫੇਰ ਮੁੜ ਅਪਣੇ ਘਰ ਵੱਸਣ ਰੱਸਣ ਲੱਗ ਪਵੇਗੀ ਤੇ ਦੋਵਾਂ ਧਿਰਾਂ ਦਾ ਵੈਰ ਮਿਟ ਜਾਵੇਗਾ ਅਤੇ ਕੋਈ ਭੈੜਾ ਨਤੀਜਾ ਜਿਵੇਂ ਅਦਾਲਤਾਂ ਵਿਚ ਜਾਣਾ ਤੇ ਹੋਰ ਮਾਰ ਕੁਟਾਈ ਆਦਿਕ ਤਕ ਨੌਬਤ ਨਹੀਂ ਪਹੁੰਚੇਗੀ।*

## ਸ਼ਬਦ ਨੰਬਰ ੮੮ – ਮਾਝ ਮਹਲਾ ੫ ॥ (ਪੰਨਾ ੧੦੮)

ਸਿਮਰਤ ਨਾਮੁ ਰਿਦੈ ਸੁਖੁ ਪਾਇਆ ॥ ਕਰਿ ਕਿਰਪਾ ਭਗਤੰੀ ਪ੍ਰਗਟਾਇਆ ॥ ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥ ੧ ॥ ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥ ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥ ੨ ॥ ਖਿਨ ਮਹਿ ਥਾਪਿ ਉਥਾਪਨਹਾਰਾ ॥ ਆਪਿ ਇਕੰਤੀ ਆਪਿ ਪਸਾਰਾ ॥ ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥ ੩ ॥ ਅੰਚਲਿ ਲਾਇ ਸਭ ਸਿਸਟਿ ਤਰਾਈ ॥ ਆਪਣਾ ਨਾਉ ਆਪਿ ਜਪਾਈ ॥ ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥ ੪ ॥ ੪੧ ॥ ੪੮ ॥

## ਸ਼ਬਦ ਨੰਬਰ ੮੮ ਦੀ ਵਿਧੀ

*ਇਸ ਸ਼ਬਦ ਨੰ: ੮੮ ਦੀ ਸਿੱਧੀ ਗੁਰਸਿੱਖ ਦੀ ਗ਼ਰੀਬੀ ਨੂੰ ਤੇ ਆਲਸ ਨੂੰ ਦੂਰ ਕਰ ਦਿੰਦੀ ਹੈ। ਵਿਧੀ ਇਹ ਹੈ ਕਿ ਇਸ ਸ਼ਬਦ ਦਾ ਜਾਪ ੩ ਮਾਲਾ ੭ ਦਿਨ ਕਿਸੇ ਪਿੱਪਲ ਦੇ ਥੱਲੇ ਬੈਠ ਕੇ ਫੇਰੇ ਤੇ ਅਪਣੇ ਮਨ ਨੂੰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਮ ਪਾਤਸ਼ਾਹ ਦੇ ਚਰਣਾਂ ਦੇ ਵਿਚ ਲਗਾਈ ਰਖੇ। ਬਸ ਇਹ ਸ਼ਬਦ ਧਨ ਦੀ ਬਰਖਾ ਕਰਨ ਵਾਲਾ ਹੈ।*

## ਸ਼ਬਦ ਨੰਬਰ ੮੯ – ਬਿਲਾਵਲੁ ਮਹਲਾ ੫ ॥ (ਪੰਨਾ ੮੨੬)

ਦਰਸਨੁ ਦੇਖਤ ਦੋਖ ਨਸੇ ॥ ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ ਜੀਅ ਕੈ ਸੰਗਿ ਬਸੇ ॥ ੧ ॥ ਰਹਾਉ ॥ ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰਜਾਮੀ ॥ ੧ ॥ ਕਿਆ ਗੁਣ ਤੇਰੇ ਸਾਰਿ ਸਮੑਾਰੀ ॥ ਸਾਸਿ ਸਾਸਿ ਪ੍ਰਭ ਤੁਝਹਿ ਚਿਤਾਰੀ ॥ ੨ ॥ ਕਿਰਪਾ ਨਿਧਿ ਪ੍ਰਭ ਦੀਨ ਦਇਆਲਾ ॥ ਜੀਅ ਜੰਤ ਕੀ ਕਰਹੁ ਪ੍ਰਤਿਪਾਲਾ ॥ ੩ ॥ ਆਠ ਪਹਰ ਤੇਰਾ ਨਾਮੁ ਜਨੁ ਜਾਪੇ ॥ ਨਾਨਕ ਪ੍ਰੀਤਿ ਲਾਈ ਪ੍ਰਭਿ ਆਪੇ ॥ ੪ ॥ ੨੩ ॥ ੧੦੯ ॥

## ਸ਼ਬਦ ਨੰਬਰ ੮੯ ਦੀ ਵਿਧੀ

*ਇਸ ਪਵਿੱਤਰ ਸ਼ਬਦ ਨੂੰ ੨੧ ਦਿਨ ਹਰ ਰੋਜ਼ ੮ ਮਾਲਾ ਫੇਰ ਕੇ ਸਿੱਧ ਕਰੇ ਅੰਮ੍ਰਿਤ ਵੇਲੇ ਤੋਂ ਸ਼ੁਰੂ ਕਰੇ ਤਾਂ ਇਹ ਸ਼ਬਦ ਸਿੱਧ ਹੁੰਦਾ ਹੈ। ਇਸ ਦਾ ਫਲ ਇਹ ਹੈ ਕਿ ਜਿਸ ਬਾਲ ਨੂੰ ਸੋਕੜੇ ਦੀ*

ਬੀਮਾਰੀ ਹੋਵੇ ਤੇ ਬਾਲ ਸੁੱਕਦਾ ਜਾਂਦਾ ਹੋਵੇ ਤਾਂ ਉਹ ਗੁਰਸਿੱਖ ਜਿਸ ਨੇ ਉਪਰਲਾ ਸ਼ਬਦ ਸਿੱਧ ਕੀਤਾ ਹੈ। ਉਹ ਉਸ ਬੀਮਾਰ ਬੱਚੇ ਨੂੰ ਇਸ ਸ਼ਬਦ ਦੀਆਂ ਤਿੰਨ ਫੂਕਾਂ ੭ ਦਿਨ ਮਾਰੇ ਤਾਂ ਸੋਕੜੇ ਦੀ ਬੀਮਾਰੀ ਹਟ ਜਾਂਦੀ ਹੈ।

## ਸ਼ਬਦ ਨੰਬਰ ੯੦ – ਰਾਮਕਲੀ ਮਹਲਾ ੫॥ (ਪੰਨਾ ੮੯੭)

ਦਰਸਨ ਕਉ ਜਾਈਐ ਕੁਰਬਾਨੁ॥ ਚਰਨ ਕਮਲ ਹਿਰਦੈ ਧਰਿ ਧਿਆਨੁ॥ ਧੂਰਿ ਸੰਤਨ ਕੀ ਮਸਤਕਿ ਲਾਇ॥ ਜਨਮ ਜਨਮ ਕੀ ਦੁਰਮਤਿ ਮਲੁ ਜਾਇ॥ ੧॥ ਜਿਸੁ ਭੇਟਤ ਮਿਟੈ ਅਭਿਮਾਨੁ॥ ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ॥ ੧॥ ਰਹਾਉ॥ ਗੁਰ ਕੀ ਕੀਰਤਿ ਜਪੀਐ ਹਰਿ ਨਾਉ॥ ਗੁਰ ਕੀ ਭਗਤਿ ਸਦਾ ਗੁਣ ਗਾਉ॥ ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ॥ ਗੁਰ ਕਾ ਸਬਦੁ ਸਤਿ ਕਰਿ ਮਾਨੁ॥ ੨॥ ਗੁਰ ਬਚਨੀ ਸਮਸਰਿ ਸੁਖ ਦੂਖ॥ ਕਦੇ ਨ ਬਿਆਪੈ ਤ੍ਰਿਸਨਾ ਭੂਖ॥ ਮਨਿ ਸੰਤੋਖੁ ਸਬਦਿ ਗੁਰ ਰਾਜੇ॥ ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥ ੩॥ ਗੁਰੁ ਪਰਮੇਸਰੁ ਗੁਰੁ ਗੋਵਿੰਦੁ॥ ਗੁਰੁ ਦਾਤਾ ਦਇਆਲ ਬਖਸਿੰਦੁ॥ ਗੁਰ ਚਰਨੀ ਜਾ ਕਾ ਮਨੁ ਲਾਗਾ॥ ਨਾਨਕ ਦਾਸ ਤਿਸੁ ਪੂਰਨ ਭਾਗਾ॥ ੪॥ ੩੬॥ ੪੭॥

## ਸ਼ਬਦ ਨੰਬਰ ੯੦ ਦੀ ਵਿਧੀ

ਇਸ ਸ਼ਬਦ ਨੂੰ ਹਰ ਰੋਜ਼ ੧੧ ਦਿਨ ਸੂਰਜ ਚੜ੍ਹਦੇ ਵੱਲ ਮੂੰਹ ਕਰਕੇ ੧ ਮਾਲਾ ਫੇਰੇ ਅਤੇ ਅਪਣਾ ਮਨ ਉਸ ਅਕਾਲ ਪੁਰਖ ਦੀ ਵੱਲ ਲਗਾਈ ਰੱਖੇ ਤਾਂ ਉਸ ਮਨੁੱਖ ਜਾਂ ਜ਼ਨਾਨੀ ਦੀਆਂ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ ਤੇ ਉਸ ਦਾ ਸਰੀਰ ਅਰੋਗ ਰਹਿੰਦਾ ਹੈ।

## ਸ਼ਬਦ ਨੰਬਰ ੯੧ – ਗਉੜੀ ਮਹਲਾ ੫॥ (ਪੰਨਾ ੨੪੦)

ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥ ੧॥ ਰਹਾਉ॥ ਨਾਮ ਬਿਨਾ ਜੋ ਪਹਿਰੈ ਖਾਇ॥ ਜਿਉ ਕੂਕਰੁ ਜੂਠਨ ਮਹਿ ਪਾਇ॥ ੧॥ ਨਾਮ ਬਿਨਾ ਜੇਤਾ ਬਿਉਹਾਰੁ॥ ਜਿਉ ਮਿਰਤਕ ਮਿਥਿਆ ਸੀਗਾਰੁ॥ ੨॥ ਨਾਮੁ ਬਿਸਾਰਿ ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ॥ ੩॥ ਨਾਮੁ ਤਿਆਗਿ ਕਰੇ ਅਨ ਕਾਜ॥ ਬਿਨਸਿ ਜਾਇ ਝੂਠੇ ਸਭਿ ਪਾਜ॥ ੪॥ ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ॥ ਕੋਟਿ ਕਰਮ ਕਰਤੋ ਨਰਕਿ

ਜਾਵੈ ॥ ੫ ॥ ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ ਜਮ ਪੁਰਿ ਬਾਧਾ ॥ ੬ ॥ ਲਾਖ ਅਡੰਬਰ ਬਹੁਤੁ ਬਿਸਥਾਰਾ ॥ ਨਾਮ ਬਿਨਾ ਝੂਠੇ ਪਾਸਾਰਾ ॥ ੭ ॥ ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥ ੮ ॥ ੧੦ ॥

## ਸ਼ਬਦ ਨੰਬਰ ੯੧ ਦੀ ਵਿਧੀ

*ਇਸ ਸ਼ਬਦ ਨੂੰ ਸਿੱਧ ਕਰਨ ਦਾ ਤਰੀਕਾ ਇਹ ਹੈ ਕਿ ੧੫ ਦਿਨ ਹਰ ਰੋਜ਼ ਅੱਧੀ ਰਾਤ ਦੇ ਵੇਲੇ ਇਸ ਦੀ ਇਕ ਮਾਲਾ ਫੇਰੇ ਤੇ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਣ ਕਮਲਾਂ ਵਿਚ ਅਪਣਾ ਮਨ ਲਗਾਵੇ ਤਾਂ ਉਸਦੀ ਖੇਤੀ ਹਰੀ ਭਰੀ ਹੁੰਦੀ ਹੈ ਤੇ ਉਸ ਦੇ ਖੇਤ ਵਿਚ ਕਿਸੇ ਕਿਸਮ ਦਾ ਨੁਕਸਾਨ ਨਹੀਂ ਹੁੰਦਾ। ਇਹ ਸ਼ਬਦ ਖਾਸ ਕਰਕੇ ਖੇਤੀਬਾੜੀ ਕਰਨ ਵਾਲਿਆਂ ਨੂੰ ਜ਼ਰੂਰ ਹੀ ਸਿੱਧ ਕਰ ਲੈਣਾ ਚਾਹੀਦਾ ਹੈ ਤੇ ਉਂਜ ਤਾਂ ਹਰ ਇਕ ਕਿਸਮ ਦੇ ਵਪਾਰੀ ਨੂੰ ਭੀ ਇਹ ਸ਼ਬਦ ਲਾਭ ਵਾਲਾ ਹੈ।*

## ਸ਼ਬਦ ਨੰਬਰ ੯੨

(ਪੰਨਾ ੧੧੧੮)

### ਕੇਦਾਰਾ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਸਰਨੀ ਆਇਓ ਨਾਥ ਨਿਧਾਨ ॥ ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥ ੧ ॥ ਰਹਾਉ ॥ ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ ॥ ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿ ਗੁਨ ਰਸਨ ਬਖਾਨ ॥ ੧ ॥ ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥ ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ ॥ ੨ ॥ ੧ ॥ ੩ ॥

## ਸ਼ਬਦ ਨੰਬਰ ੯੨ ਦੀ ਵਿਧੀ

*ਇਸ ਪਵਿੱਤਰ ਗੁਰੂ ਮਹਾਂ ਵਾਕ ਦਾ ਹਰ ਰੋਜ਼ ਤੜਕਸਾਰ ੨੧ ਦਿਨ ੮ ਪਾਠ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸਦਾ ਫਲ ਇਹ ਹੈ ਕਿ ਉਸ ਪੁਰਖ ਜਾਂ ਤੀਵੀਂ ਦਾ ਹਰ ਇਕ ਸਭਾ ਵਿਚ ਮਾਨ ਹੁੰਦਾ ਹੈ। ਉਸਦੀ ਕਿਸੇ ਸਭਾ ਜਾਂ ਰਾਜ ਦਰਬਾਰ ਵਿਚ ਕਦੀ ਅਪਮਾਨ (ਬੇਇਜ਼ਤੀ) ਨਹੀਂ ਹੁੰਦੀ। ਜਸ ਜੀਵਨ ਤੇ ਅਪਜਸ ਮੌਤ। ਸੰਸਾਰ ਦੇ ਵਿਚ ਜਿਸਦੀ ਇਜ਼ਤ ਨਹੀਂ ਮਾਨ ਨਹੀਂ ਉਹ ਆਦਮੀ ਮੁਰਦੇ ਤੋਂ ਭੀ ਭੈੜਾ ਹੈ। ਇਸ ਲਈ ਇਸ ਸ਼ਬਦ ਦੀ ਸਿਧੀ ਹਰ ਇਕ*

ਮਾਈ ਲਈ ਜ਼ਰੂਰੀ ਹੈ।

### ਸ਼ਬਦ ਨੰਬਰ ੯੩ – ਬਿਲਾਵਲੁ ਮਹਲਾ ੫॥ (ਪੰਨਾ ੮੧੩)

ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ॥ ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ॥ ੧॥ ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ॥ ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ॥ ੧॥ ਰਹਾਉ॥ ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ॥ ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ॥ ੨॥ ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ॥ ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ॥ ੩॥ ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ॥ ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ॥ ੪॥ ੨੧॥ ੫੧॥

### ਸ਼ਬਦ ਨੰਬਰ ੯੩ ਦੀ ਵਿਧੀ

*ਇਸ ਸ਼ਬਦ ਨੂੰ ਹਰ ਰੋਜ਼ ਸੂਰਜ ਚੜ੍ਹਨ ਦੇ ਵੇਲੇ ਸੂਰਜ ਵੱਲ ਮੂੰਹ ਕਰਕੇ ੧੧ ਵਾਰੀ ੨੧ ਦਿਨ ਜਪੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਇਸਦਾ ਫਲ ਇਹ ਹੈ ਕਿ ਮਨ ਭਾਉਂਦਾ ਭੋਜਨ ਮਿਲਦਾ ਹੈ ਅਰਥਾਤ ਪੇਟ ਭਰਨ ਵਾਸਤੇ ਉਸ ਗੁਰਸਿੱਖ ਨੂੰ ਮਨਮਰਜ਼ੀ ਦੀ ਖੁਰਾਕ ਸਹਿਜੇ ਹੀ ਮਿਲਦੀ ਰਹਿੰਦੀ ਹੈ। ਉਸ ਦੇ ਵਾਸਤੇ ਉਸ ਨੂੰ ਕੋਈ ਖਾਸ ਮਿਹਨਤ ਕਰਨ ਦੀ ਲੋੜ ਨਹੀਂ। ਇਸਦਾ ਇਹ ਮਤਲਬ ਨਹੀਂ ਕਿ ਇਸ ਸ਼ਬਦ ਨੂੰ ਸਿੱਧ ਕਰਕੇ ਹੱਥ ਤੇ ਹੱਥ ਰਖ ਕੇ ਬੈਠਾ ਰਵੇ। ਪੁਰਸ਼ਾਰਥ ਕਰਨਾ ਤਾਂ ਮਨੁੱਖ ਦਾ ਪਰਮ ਧਰਮ ਹੈ।*

### ਸ਼ਬਦ ਨੰਬਰ ੯੪ – ਮਲਾਰ ਮਹਲਾ ੫॥ (ਪੰਨਾ ੧੨੬੯)

ਮਨ ਮੇਰੇ ਹਰਿ ਕੇ ਚਰਨ ਰਵੀਜੈ॥ ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ॥ ੧॥ ਰਹਾਉ॥ ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ ਨਾਮੁ ਮਹਾ ਰਸੁ ਪੀਜੈ॥ ੧॥ ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ॥ ਕਰੁ ਗਹਿ ਲੇਹੁ ਦਾਸ ਅਪੁਨੇ ਕਉ ਨਾਨਕ ਅਪੁਨੋ ਕੀਜੈ॥ ੨॥ ੧੩॥ ੧੭॥

## ਸ਼ਬਦ ਨੰਬਰ ੯੪ ਦੀ ਵਿਧੀ

*ਇਸ ਸ਼ਬਦ ਨੂੰ ਹਰ ਰੋਜ਼ ਅੱਧੀ ਰਾਤ ਦੇ ਵੇਲੇ ੨੧ ਦਿਨ ੨੧ ਪਾਠ ਕਰੇ ਤੇ ਆਪਣੇ ਮਨ ਨੂੰ ਸਤਿਗੁਰ ਸ੍ਰੀ ਹਰਿ ਕ੍ਰਿਸ਼ਨ ਜੀ ਮਹਾਰਾਜ ਦੇ ਚਰਣਾਂ ਦੇ ਨਾਲ ਜੋੜੀ ਰੱਖੇ। ਬਸ ਇਸ ਤਰਾਂ ਸ਼ਬਦ ਸਿੱਧ ਹੋ ਜਾਵੇਗਾ। ਜਿਸ ਨੂੰ ਸ਼ਬਦ ੯੪ ਸਿੱਧ ਹੋਵੇ ਉਸ ਪੁਰਖ ਜਾਂ ਜ਼ਨਾਨੀ ਨੂੰ ਕਦੀ ਪਾਣੀ ਵਿਚ ਡੁਬਣ ਦਾ ਡਰ ਨਹੀਂ ਰਹਿੰਦਾ। ਸਤਿਗੁਰੂ ਜੀ ਸਦਾ ਪਾਣੀ ਕੋਲੋਂ ਉਸ ਗੁਰਸਿੱਖ ਦੀ ਆਪ ਰਿਛਿਆ ਕਰਦੇ ਹਨ ਅਰਥਾਤ ਇਹ ਸ਼ਬਦ ਪਾਣੀ ਵਲੋਂ ਆਉਣ ਵਾਲੀ ਮੁਸੀਬਤ ਤੋਂ ਬਚਾਈ ਰੱਖਦਾ ਹੈ।*

### *ਸ਼ਬਦ ਨੰਬਰ ੯੫ – ਕਾਨੜਾ ਮਹਲਾ ੫ ।।* *(ਪੰਨਾ ੧੩੦੩)*

ਮੇਰੇ ਮਨ ਪ੍ਰੀਤਿ ਚਰਨ ਪ੍ਰਭ ਪਰਸਨ ।। ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ ਅਖੀਅਨ ਕਉ ਸੰਤੋਖੁ ਪ੍ਰਭ ਦਰਸਨ ।। ੧ ।। ਰਹਾਉ ।। ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ ।। ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ।। ੧ ।। ਸਰਨਿ ਗਹੀ ਪੂਰਨ ਅਬਿਨਾਸੀ ਆਨ ਉਪਾਵ ਥਕਿਤ ਨਹੀ ਕਰਸਨ ।। ਕਰੁ ਗਹਿ ਲੀਏ ਨਾਨਕ ਜਨ ਅਪਨੇ ਅੰਧ ਘੋਰ ਸਾਗਰ ਨਹੀ ਮਰਸਨ ।। ੨ ।। ੧੦ ।। ੨੯ ।।

## ਸ਼ਬਦ ਨੰਬਰ ੯੫ ਦੀ ਵਿਧੀ

*ਇਸ ਸ਼ਬਦ ਨੂੰ ਹਰ ਰੋਜ਼ ਤ੍ਰਿਕਾਲ ਸੰਧਿਆ ਦੇ ਵੇਲੇ ੪੧ ਦਿਨ ੧ ਮਾਲਾ ਰੋਜ਼ ਸਿਮਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤਾਂ ਉਸ ਨੂੰ ਸਾਰੀ ਉਮਰ ਦੇ ਵਿਚ ਕਦੀ ਨੇਤ੍ਰਾਂ (ਅੱਖੀਆਂ) ਦਾ ਕੋਈ ਰੋਗ ਨਹੀਂ ਲਗਦਾ ਤੇ ਉਸਦੀਆਂ ਅੱਖੀਆਂ ਸਦਾ ਨਰੋਈਆਂ ਤੇ ਸੋਹਣੀਆਂ ਰਹਿੰਦੀਆਂ ਹਨ। ਇਹ ਇਸ ਸ਼ਬਦ ਦੀ ਬਰਕਤ ਕਹੀ ਗਈ ਹੈ।*

### *ਸ਼ਬਦ ਨੰਬਰ ੯੬ – ਆਸਾ ਮਹਲਾ ੧ ।।* *(ਪੰਨਾ ੩੬੦)*

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ।। ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ।। ੧ ।। ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ।। ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ।। ੧ ।। ਰਹਾਉ ।। ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ।। ਅੰਮ੍ਰਿਤ ਕਾ

ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥ ੨ ॥ ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥ ਦਰ ਦਰਸਨ ਕਾ ਪ੍ਰੀਤਮ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥ ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥ ੪ ॥ ੪ ॥ ੩੮ ॥

## ਸ਼ਬਦ ਨੰਬਰ ੯੬ ਦੀ ਵਿਧੀ

*ਇਸ ਸ਼ਬਦ ਨੂੰ ਮੂੰਹ ਹਨੇਰੇ ਤੜਕਸਾਰ ਹਰ ਰੋਜ਼ ੨੧ ਦਿਨ ਨੰ: ੯੬ ਦੀ ੧ ਮਾਲਾ ਪੂਰਬ ਵਾਲੇ ਪਾਸੇ ਮੂੰਹ ਕਰਕੇ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸਦਾ ਫਲ ਇਹ ਹੈ ਕਿ ਉਹ ਆਦਮੀ ਕਿਤੋਂ ਅਚਨਚੇਤ ਹੀ ਧਨ ਪ੍ਰਾਪਤ ਕਰ ਲੈਂਦਾ ਹੈ ਤੇ ਉਸਦੀ ਕੋਈ ਲਾਟਰੀ ਨਿਕਲ ਆਵੇਗੀ ਅਰਥਾਤ ਕਿਸੇ ਤਰੀਕੇ ਦੇ ਨਾਲ ਉਸ ਨੂੰ ਅਚਾਨਕ ਹੀ ਧਨ ਮਿਲ ਜਾਂਦਾ ਹੈ।*

## ਸ਼ਬਦ ਨੰਬਰ ੯੭ – ਆਸਾ ਮਹਲਾ ੫ ਛੰਤ ॥ (ਪੰਨਾ ੪੫੯)

ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥ ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥ ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥ ਤਜਿ ਮਾਨੁ ਮੋਹੁ ਬਿਕਾਰੁ ਮਨ ਕਾ ਕਲਮਲਾ ਦੁਖ ਜਾਰੇ ॥ ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ ॥ ੧ ॥

## ਸ਼ਬਦ ਨੰਬਰ ੯੭ ਦੀ ਵਿਧੀ

*ਸ਼ਬਦ ਨੰ: ੯੭ ਨੂੰ ਸਿੱਧ ਕਰਨ ਦਾ ਤਰੀਕਾ ਇਹ ਹੈ ਕਿ ਸਵੇਰਸਾਰ ਜਦੋਂ ਪੋਹ ਫੁਟੇ ਓਸ ਵੇਲੇ ਇਸ ਸ਼ਬਦ ਦੇ ੨੫ ਪਾਠ ਹਰ ਰੋਜ਼ ੨੧ ਦਿਨ ਕਰਨੇ ਹਨ ਤੇ ਆਪਣਾ ਮਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵੱਲ ਲਗਾਈ ਰਖਨਾ ਤੇ ਪਾਣੀ ਦਾ ਗਲਾਸ ਭਰਕੇ ਅਪਣੇ ਅੱਗੇ ਰੱਖ ਲੈਣਾ ਚਾਹੀਦਾ ਹੈ। ਇਸ ਦਾ ਫਲ ਇਹ ਹੈ ਕਿ ਉਸ ਮਨੁੱਖ ਦੇ ਨੇੜੇ ਆਲਸ ਨਹੀਂ ਆਉਂਦਾ ਜਦੋਂ ਇਸ ਆਦਮੀ ਨੂੰ ਆਲਸ ਨਾਂ ਪਵੇ ਤਾਂ ਉਸ ਨੂੰ ਹਰ ਪ੍ਰਕਾਰ ਦਾ ਸੁੱਖ ਮਿਲਦਾ ਹੈ ਤੇ ਪ੍ਰਮਾਤਮਾ ਦੀ ਵੱਲ ਸੁਰਤ ਲਗਦੀ ਹੈ।*

## ਸ਼ਬਦ ਨੰਬਰ ੯੮ – ਮਾਝ ਮਹਲਾ ੫ ॥ (ਪੰਨਾ ੧੦੨)

ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥ ਤਿਸੁ ਬਲਿਹਾਰੀ ਜਿਨਿ ਰਸਨਾ

ਭਣਿਆ ॥ ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥ ੧ ॥ ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥ ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥ ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥ ੨ ॥ ਸੇ ਵਡਭਾਗੀ ਜਿਨਿ ਤੁਮ ਜਾਣੇ ॥ ਸਭ ਕੈ ਮਧੇ ਅਲਿਪਤ ਨਿਰਬਾਣੇ ॥ ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ ॥ ੩ ॥ ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥ ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥ ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ ਅਗਮ ਅਗਾਧੇ ਜੀਉ ॥ ੪ ॥ ੨੦ ॥ ੨੭ ॥

## ਸ਼ਬਦ ਨੰਬਰ ੯੮ ਦੀ ਵਿਧੀ

*ਉਪਰ ਲਿਖੇ ਹੋਏ ਸ਼ਬਦ ਨੰ: ੯੮ ਦੇ ੧੦ ਪਾਠ ਹਰ ਰੋਜ਼ ਸੰਧਿਆ ਦੇ ਵੇਲੇ ਕਰਨੇ ਤੇ ਇਹ ਨੇਮ ਠੀਕ ੩੧ ਦਿਨ ਦਾ ਹੈ। ਪਾਠ ਕਰਨ ਤੋਂ ਪਹਿਲਾਂ ਪਹਿਲੇ ਦਿਨ (ਇਕੋ ਦਿਨ) ਇਕ ਪਾਠ ਜਪੁ ਜੀ ਦਾ ਕਰ ਲੈਣਾ ਚਾਹੀਦਾ ਹੈ। ਫੇਰ ਜਦੋਂ ੧੦ ਦਿਨ ਦੇ ਮਗਰੋਂ ਅਖੀਰਲਾ ਪਾਠ ਹੋਵੇ ਤਾਂ ਭੀ ਇਕ ਪਾਠ ਜਪੁ ਜੀ ਸਾਹਿਬ ਦਾ ਕਰ ਕੇ ਭੋਗ ਪਾਵੇ ਤਾਂ ਉਸ ਮਨੁੱਖ ਦੇ ਘਰ ਨੌਂ ਨਿਧਾਂ ਤੇ ਸਾਰੀਆਂ ਸਿਧੀਆਂ ਨਿਵਾਸ ਕਰਦੀਆਂ ਹਨ ਤੇ ਸੁਖੀ ਹੁੰਦਾ ਹੈ।*

## *ਸ਼ਬਦ ਨੰਬਰ ੯੯ – ਆਸਾ ਮਹਲਾ ੪ ॥* (ਪੰਨਾ ੩੬੬)

ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ ॥ ਨਾਮੁ ਜਪੀ ਨਾਮੋ ਸੁਖ ਸਾਰੁ ॥ ੧ ॥ ਨਾਮੁ ਜਪਹੁ ਮੇਰੇ ਸਾਜਨ ਸੈਨਾ ॥ ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥ ੧ ॥ ਰਹਾਉ ॥ ਨਾਮ ਬਿਨਾ ਨਹੀ ਜੀਵਿਆ ਜਾਇ ॥ ਵਡੈ ਭਾਗਿ ਗੁਰਮੁਖਿ ਹਰਿ ਪਾਇ ॥ ੨ ॥ ਨਾਮਹੀਨ ਕਾਲਖ ਮੁਖਿ ਮਾਇਆ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ ॥ ੩ ॥ ਵਡਾ ਵਡਾ ਹਰਿ ਭਾਗਿ ਕਰਿ ਪਾਇਆ ॥ ਨਾਨਕ ਗੁਰਮੁਖਿ ਨਾਮੁ ਦਿਵਾਇਆ ॥ ੪ ॥ ੪ ॥ ੫੬ ॥

## ਸ਼ਬਦ ਨੰਬਰ ੯੯ ਦੀ ਵਿਧੀ

*ਇਸ ਸ਼ਬਦ ਨੂੰ ਕਿਸੇ ਬੋਹੜ ਦੇ ਹੇਠ ੧੧ ਦਿਨ ਸਵੇਰਸਾਰ ਬੈਠ ਕੇ ੧੫ ਪਾਠ ਰੋਜ਼ ਕਰੇ ਤਾਂ ਉਸ ਆਦਮੀ ਨੂੰ ਕਦੀ ਝੂਠਾ ਕਲੰਕ ਨਹੀਂ ਲਗਦਾ ਤੇ ਜੇਕਰ ਕੋਈ ਝੂਠਾ ਮੁਕਦਮਾ ਉਸ ਤੇ ਬਨਾਵੇ ਤਾਂ ਜੋ ਬਨਾਉਣ ਵਾਲਾ ਹੈ ਉਸ ਦਾ ਨਾਸ ਹੋ ਜਾਂਦਾ ਹੈ। ਝੂਠੇ ਕਲੰਕ ਤੋਂ ਬਚਣ ਵਾਸਤੇ*

ਇਹ ਸ਼ਬਦ ਬੜਾ ਹੀ ਗੁਣਕਾਰਕ ਹੈ। ਇਸ ਲਈ ਇਸ ਨੂੰ ਸਿੱਧ ਕਰਨਾ ਚੰਗਾ ਹੈ।

## ਸ਼ਬਦ ਨੰਬਰ ੧੦੦ – ਸਾਰਗ ਮਹਲਾ ੫॥ (ਪੰਨਾ ੧੨੧੧)

ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ॥ ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ ਸਦ ਦਇਆਲੁ ਹਰਿ ਢੋਲਾ॥ ੧॥ ਰਹਾਉ॥ ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ॥ ਮਾਣੁ ਤਾਣੁ ਸਭੁ ਤੂਹੈ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਹਾ॥ ੧॥ ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ॥ ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ॥ ੨॥ ੧੩॥ ੩੬॥

## ਸ਼ਬਦ ਨੰਬਰ ੧੦੦ ਦੀ ਵਿਧੀ

*ਇਸ ਸ਼ਬਦ ਦੇ ੧੫ ਪਾਠ ਹਰ ਰੋਜ਼ ਰਾਤ ਦੇ ਠੀਕ ਬਾਰਾਂ ਵਜੇ ਤੋਂ ਮਗਰੋਂ ੨੧ ਦਿਨ ਕਰੇ ਤਾਂ ਬੇ-ਉਲਾਦ ਮਨੁੱਖ ਦੇ ਘਰ ਔਲਾਦ ਹੁੰਦੀ ਹੈ ਤੇ ਕਵਾਰੇ ਦਾ ਵਿਆਹ ਹੋ ਜਾਂਦਾ ਹੈ ਅਰਥਾਤ ਪਰਿਵਾਰ ਦੀ ਬ੍ਰਿਧੀ ਵਾਸਤੇ ਇਹ ਸ਼ਬਦ ਬੜਾ ਹੀ ਉੱਤਮ ਹੈ। ਖਾਸ ਕਰਕੇ ਜਿਹੜੇ ਪਰਿਵਾਰ ਨੂੰ ਤਰਸਦੇ ਰਹਿੰਦੇ ਹਨ, ਉਹ ਇਸ ਸ਼ਬਦ ਦੀ ਸਿਧੀ ਜ਼ਰੂਰ ਹੀ ਕਰ ਲੈਣ।*

## ਸ਼ਬਦ ਨੰਬਰ ੧੦੧ – ਮਾਝ ਮਹਲਾ ੫॥ (ਪੰਨਾ ੧੦੭)

ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ॥ ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ॥ ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ॥ ੧॥ ਸਚੁ ਵਡਾਈ ਕੀਮ ਨ ਪਾਈ॥ ਕੁਦਰਤਿ ਕਰਮੁ ਨ ਕਹਣਾ ਜਾਈ॥ ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ॥ ੨॥ ਸਚੁ ਸਾਲਾਹਣੁ ਵਡਭਾਗੀ ਪਾਈਐ॥ ਗੁਰ ਪਰਸਾਦੀ ਹਰਿ ਗੁਣ ਗਾਈਐ॥ ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ॥ ੩॥ ਸਚੇ ਅੰਤੁ ਨ ਜਾਣੈ ਕੋਈ॥ ਥਾਨਿ ਥਨੰਤਰਿ ਸਚਾ ਸੋਈ॥ ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ॥ ੪॥ ੩੭॥ ੪੪॥

## ਸ਼ਬਦ ਨੰਬਰ ੧੦੧ ਦੀ ਵਿਧੀ

*ਇਸ ਸ਼ਬਦ ਦੀਆਂ ੨ ਮਾਲਾ ਰੋਜ਼ ਸੂਰਜ ਚੜ੍ਹਨ ਦੇ ਮਗਰੋਂ ਸੂਰਜ ਦੇ ਵੱਲ ਮੂੰਹ ਕਰਕੇ ੨੧*

ਦਿਨ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸਦਾ ਫਲ ਇਹ ਹੈ ਕਿ ਜਿਸ ਗੁਰਮੁਖ ਨੂੰ ਇਹ ਸ਼ਬਦ ਸਿੱਧ ਹੋਵੇ ਉਸ ਦੇ ਸਾਹਮਣੇ ਆਣ ਕੇ ਕੋਈ ਭੀ ਆਦਮੀ ਝੂਠ ਨਹੀਂ ਬੋਲ ਸਕਦਾ। ਇਹ ਸ਼ਬਦ ਉਹਨਾਂ ਵਾਸਤੇ ਬੜੇ ਹੀ ਕੰਮ ਦੀ ਚੀਜ਼ ਹੈ ਜਿਹੜੇ ਹਾਕਮ ਜਾਂ ਪੁਲੀਸ ਅਫਸਰ ਹੋਣ। ਉਹਨਾਂ ਨੂੰ ਸਚਿਆਈ ਲੱਭਣ ਵਿਚ ਬੜੀ ਔਖਿਆਈ ਹੁੰਦੀ ਹੈ ਉਹ ਇਸ ਸ਼ਬਦ ਦੇ ਜ਼ੋਰ ਨਾਲ ਅਗਲੇ ਕੋਲੋਂ ਸੱਚ ਸੁਣ ਸਕਦੇ ਹਨ।

## ਸ਼ਬਦ ਨੰਬਰ ੧੦੨ – ਮਾਝ ਮਹਲਾ ੫ ॥ (ਪੰਨਾ ੧੦੭)

ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ ॥ ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥ ੧ ॥ ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥ ੨ ॥ ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉ ਨਿਧਿ ਨਾਮੁ ਭਰੇ ਭੰਡਾਰਾ ॥ ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥ ੩ ॥ ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ ॥ ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥ ੪ ॥ ੩੮ ॥ ੪੫ ॥

## ਸ਼ਬਦ ਨੰਬਰ ੧੦੨ ਦੀ ਵਿਧੀ

ਇਸ ਸ਼ਬਦ ਨੂੰ ਸੰਧਿਆ ਦੇ ਵੇਲੇ ਜਦੋਂ ਸੂਰਜ ਅੰਦਰ ਬਾਹਰ ਹੋਵੇ ਤਾਂ ੯ ਪਾਠ ਹਰ ਰੋਜ਼ ਕਰੇ ਅਤੇ ਇਹ ਨੇਮ ੨੧ ਦਿਨ ਦਾ ਹੈ। ਇਸ ਨਾਲ ਉਪਰਲਾ ਸ਼ਬਦ ਨੰ: ੧੦੨ ਸਿੱਧ ਹੁੰਦਾ ਹੈ। ਇਸਦਾ ਫਲ ਇਹ ਹੈ ਕਿ ਉਸ ਆਦਮੀ ਦਾ ਰਾਜ ਦਰਬਾਰ ਵਿਚ ਮਾਨ ਹੁੰਦਾ ਹੈ ਤੇ ਕੋਈ ਉੱਚਾ ਔਹਦਾ ਪ੍ਰਾਪਤ ਹੁੰਦਾ ਹੈ ਅਰਥਾਤ ਉਸ ਨੂੰ ਤਰੱਕੀ ਮਿਲਦੀ ਹੈ ਤੇ ਕੋਈ ਚੰਗਾ ਜਿਹਾ ਖਿਤਾਬ ਭੀ ਪ੍ਰਾਪਤ ਹੁੰਦਾ ਹੈ।

## ਸ਼ਬਦ ਨੰਬਰ ੧੦੩ – ਮਾਝ ਮਹਲਾ ੫ ਘਰੁ ੨ ॥ (ਪੰਨਾ ੧੩੨)

ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥ ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥ ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥ ੧ ॥ ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥ ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ

ਜੀਉ ॥ ੨ ॥ ਸੇਈ ਸੁੰਦਰ ਸੋਹਣੇ ॥ ਸਾਧ ਸੰਗਿ ਜਿਨ ਬੈਹਣੇ ॥ ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥ ੩ ॥ ਹਰਿ ਅਮਿਉ ਰਸਾਇਣੁ ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥ ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥ ੪ ॥ ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥ ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥ ੫ ॥ ਮਨ ਮੰਧੇ ਪ੍ਰਭੁ ਅਵਗਾਹੀਆ ॥ ਏਹਿ ਰਸ ਭੋਗਣ ਪਾਤਿਸਾਹੀਆ ॥ ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥ ੬ ॥ ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥ ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥ ੭ ॥ ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥ ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥ ੮ ॥ ੪ ॥ ੩੮ ॥

## ਸ਼ਬਦ ਨੰਬਰ ੧੦੩ ਦੀ ਵਿਧੀ

*ਇਸ ਪਵਿੱਤਰ ਸ਼ਬਦ ਨੰ: ੧੦੩ ਦੇ ਹਰ ਰੋਜ਼ ਸਵੇਰੇ ਅੰਮ੍ਰਿਤ ਵੇਲੇ ੧੫ ਪਾਠ ਕਰਨੇ ਚਾਹੀਦੇ ਹਨ। ਇਸ ਦਾ ਫਲ ਇਹ ਹੈ ਕਿ ਜਿਸ ਨੂੰ ਇਹ ਸ਼ਬਦ ਉਪਰਲੇ ਨੇਮ ਦੇ ਨਾਲ ਸਿੱਧ ਹੋ ਜਾਂਦਾ ਹੈ। ਉਸ ਦਾ ਕਿਸੇ ਭੂਤ ਪ੍ਰੇਤ ਜਾਂ ਡੈਣ ਦੀ ਸਾਇਆ ਕੁਝ ਨਹੀਂ ਬਿਗਾੜ ਸਕਦੀ ਤੇ ਨਾ ਹੀ ਉਸ ਗੁਰਮੁਖ ਨੂੰ ਕੋਈ ਖੋਟਾ ਗ੍ਰੈਹ ਹੀ ਦੁਖ ਦੇ ਸਕਦਾ ਹੈ। ਜਿਵੇਂ ਛਨਿਛਰ ਵਗੈਰਾ ਦੀ ਸਾੜ੍ਹ ਸਤੀ ਢੈਇਆ ਵਗੈਰਾ ਇਹਨਾਂ ਸਾਰੀਆਂ ਬਲਾਵਾਂ ਤੋਂ ਉਹ ਸਦਾ ਹੀ ਬਚਿਆ ਰਹਿੰਦਾ ਹੈ। ਇਸ ਨੂੰ ਸਿੱਧ ਕਰਨ ਵੇਲੇ ਸਤਿਗੁਰੂ ਜੀ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲ ਧਿਆਨ ਲਗਾਈ ਰੱਖੇ।*

## ਸ਼ਬਦ ਨੰਬਰ ੧੦੪ – ਮਾਝ ਮਹਲਾ ੫ ॥ (ਪੰਨਾ ੧੦੪)

ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹ ਗੁਣ ਅਗਮ ਅਪਾਰੇ ॥ ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥ ੧ ॥ ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥ ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥ ੨ ॥ ਨਾਮੁ ਜਪਤ ਸਰਬ ਸੁਖੁ ਪਾਈਐ ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥

ਜਿਨਿ ਸੇਵਿਆ ਸੋ ਪਾਰਗਿਰਾਮੀ ਕਾਰਜ ਸਗਲੇ ਥੀਏ ਜੀਉ ॥ ੩ ॥ ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥ ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥ ੪ ॥ ੨੮ ॥ ੩੫ ॥

## ਸ਼ਬਦ ਨੰਬਰ ੧੦੪ ਦੀ ਵਿਧੀ

*ਜਿਸ ਮਾਈ ਭਾਈ ਦਾ ਪੁੱਤਰ ਘਰੋਂ ਚੋਰੀ ਰੁੱਸ ਕੇ ਜਾਂ ਲੜ ਭਿੜ ਕੇ ਕਿਸੇ ਅਜੇਹੀ ਜਗ੍ਹਾ ਤੇ ਚਲਾ ਜਾਵੇ ਜਿਥੋਂ ਉਸਦੀ ਕੋਈ ਖ਼ਬਰ ਨਾ ਆਵੇ ਤਾਂ ਪਾਂਧਿਆਂ ਪੰਡਤਾਂ ਪਾਸ ਜਾਣ ਦੀ ਕੋਈ ਲੋੜ ਨਹੀਂ। ਤੁਸੀਂ ਇਸ ਉਪਰ ਲਿਖੇ ਸ਼ਬਦ ਨੰ: ੧੦੪ ਨੂੰ ਸਿੱਧ ਕਰ ਲਵੋ। ਬਸ ਉਸ ਦਾ ਪਤਾ ਇਕ ਸਾਤੇ ਦੇ ਵਿਚ ੨ ਲਗ ਜਾਵੇਗਾ ਤੇ ਜਾਂ ਉਹ ਇਕੋ ਸਾਤੇ (ਹਫਤੇ) ਦੇ ਅੰਦਰ-ਅੰਦਰ ਆਪਣੇ ਘਰ ਆ ਜਾਵੇਗਾ। ਇਸ ਦੀ ਵਿਧੀ ਇਹ ਹੈ ਕਿ ਤੁਸੀਂ ਛਨਿਛਰਵਾਰ ਦੀ ਰਾਤ ਨੂੰ ਕਿਸੇ ਪਿੱਪਲ ਦੇ ਹੇਠ ਬੈਠ ਕੇ ਉਪਰਲੇ ਸ਼ਬਦ ਦੀ ੭ ਮਾਲਾ ਫੇਰੋ ਤੇ ਇਹ ਨੇਮ ਤਿੰਨ ਦਿਨ ਕਰਨਾ ਪਵੇਗਾ। ਬਸ ਤੁਹਾਡੇ ਮਨ ਦੀ ਇਛਿਆ ਪੂਰੀ ਹੋ ਜਾਵੇਗੀ ਅਰਥਾਤ ਤੁਹਾਡਾ ਪੁੱਤਰ ਆਪਣੇ ਆਪ ਤੁਹਾਡੇ ਕੋਲ ਆ ਜਾਵੇਗਾ ਜਾਂ ਉਸ ਦਾ ਤੁਹਾਨੂੰ ਪਤਾ ਲੱਗ ਜਾਵੇਗਾ।*

## *ਸ਼ਬਦ ਨੰਬਰ ੧੦੫ – ਕਾਨੜਾ ਮਹਲਾ ੫ ॥* *(ਪੰਨਾ ੧੩੦੧)*

ਸਾਜਨਾ ਸੰਤ ਆਉ ਮੇਰੈ ॥ ੧ ॥ ਰਹਾਉ ॥ ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ ॥ ੧ ॥ ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥ ੨ ॥ ਸੰਤ ਪ੍ਰਸਾਦਿ ਕਮਲੁ ਬਿਗਸੈ ਗੋਬਿੰਦ ਭਜਉ ਪੇਖਿ ਨੇਰੈ ॥ ੩ ॥ ਪ੍ਰਭ ਕ੍ਰਿਪਾ ਤੇ ਸੰਤ ਪਾਏ ਵਾਰਿ ਵਾਰਿ ਨਾਨਕ ਉਹ ਬੇਰੈ ॥ ੪ ॥ ੫ ॥ ੧੬ ॥

## ਸ਼ਬਦ ਨੰਬਰ ੧੦੫ ਦੀ ਵਿਧੀ

*ਇਹ ਸ਼ਬਦ ਨੰ: ੧੦੫ ਦੇ ਅੰਮ੍ਰਿਤ ਵੇਲੇ ੧੩ ਦਿਨ ੧੦ ਪਾਠ ਕਰਨੇ ਤੇ ਪਾਠ ਕਰਨ ਤੋਂ ਪਹਿਲੋਂ ਤੇ ਮਗਰੋਂ ਅਰਦਾਸ ਹਰ ਰੋਜ਼ ਕਰਨੀ। ਬਸ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਜਿਸਦੇ ਘਰ ਕੁੜੀਆਂ ਹੀ ਪੈਦਾ ਹੁੰਦੀਆਂ ਹਨ ਤੇ ਪੁੱਤਰ ਨਾ ਜੰਮਦਾ ਹੋਵੇ। ਉਸ ਦੇ ਘਰ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਕ੍ਰਿਪਾਲਤਾ ਨਾਲ ਇਕ ਸੋਹਣਾ ਪੁੱਤਰ ਘਰ ਦਾ ਜਗਦਾ ਚਿਰਾਗ ਪੈਦਾ ਹੋਵੇਗਾ। ਉਸ ਪੁੱਤਰ ਦੇ ਸਾਰੇ ਸਗਨ ਗੁਰਮਤ ਦੇ ਅਨੁਸਾਰ ਕਰਨੇ ਚਾਹੀਦੇ ਹਨ ਤਾਂ ਉਸਦੀ ਉਮਰ ਲੰਮੀ ਹੋਵੇਗੀ ਤੇ ਉਹ ਮਾਪਿਆਂ ਦਾ ਆਗਿਆਕਾਰੀ ਰਵੇਗਾ।*

## ਸ਼ਬਦ ਨੰਬਰ ੧੦੬ – ਰਾਮਕਲੀ ਮਹਲਾ ੫ ॥ (ਪੰਨਾ ੮੯੫)

ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥ ਸੰਤਹ ਚਰਨ ਮਾਥਾ ਮੇਰੋ ਪਉਤ ॥ ਅਨਿਕ ਬਾਰ ਸੰਤਹ ਡੰਡਉਤ ॥ ੧ ॥ ਇਹੁ ਮਨੁ ਸੰਤਨ ਕੈ ਬਲਿਹਾਰੀ ॥ ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥ ੧ ॥ ਰਹਾਉ ॥ ਸੰਤਹ ਚਰਣ ਧੋਇ ਧੋਇ ਪੀਵਾ ॥ ਸੰਤਹ ਦਰਸੁ ਪੇਖਿ ਪੇਖਿ ਜੀਵਾ ॥ ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥ ੨ ॥ ਸੰਤ ਹਮਾਰਾ ਰਾਖਿਆ ਪੜਦਾ ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ ॥ ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥ ੩ ॥ ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣਤਾਸੁ ॥ ਜੀਅ ਜੰਤ ਸਗਲੇ ਪ੍ਰਤਿਪਾਲ ॥ ਨਾਨਕ ਸੰਤਹ ਦੇਖਿ ਨਿਹਾਲ ॥ ੪ ॥ ੧੦ ॥ ੨੧ ॥

## ਸ਼ਬਦ ਨੰਬਰ ੧੦੬ ਦੀ ਵਿਧੀ

*ਇਸ ਸ਼ਬਦ ਦੇ ਸਿੱਧ ਕਰਨ ਦੀ ਵਿਧੀ ਇਹ ਹੈ ਕਿ ਇਸਦੇ ੧੨ ਪਾਠ ਹਰ ਰੋਜ਼ ਅੰਮ੍ਰਿਤ ਵੇਲੇ ੨੧ ਦਿਨ ਕਰੇ। ਫਲ ਇਹ ਹੈ ਕਿ ਜਿਸਦਾ ਮਨ ਹਮੇਸ਼ਾਂ ਉਦਾਸ ਰਹਿੰਦਾ ਹੋਵੇ ਤੇ ਕੋਈ ਨਾ ਕੋਈ ਚਿੰਤਾ ਘੁਣ ਵਾਂਗਰ ਲੱਗੀ ਰਹਿੰਦੀ ਹੋਵੇ ਉਸਦੀ ਉਦਾਸੀ ਅਤੇ ਚਿੰਤਾ ਦੂਰ ਹੋ ਜਾਵੇਗੀ ਤੇ ਖੁਸ਼ੀ ਉਸ ਦੇ ਵਿਰਸੇ ਦੇ ਵਿਚ ਲਿਖੀ ਜਾਵੇਗੀ। ਸਾਰੀ ਉਮਰ ਸੁਖੀ ਰਵੇਗਾ।*

## ਸ਼ਬਦ ਨੰਬਰ ੧੦੭ – ਭੈਰਉ ਮਹਲਾ ੫ ॥ (ਪੰਨਾ ੧੧੪੬)

ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ ॥ ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤ ਸੰਗਿ ਹੋਇ ਏਕ ਪਰੀਤਿ ॥ ੧ ॥ ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥ ੧ ॥ ਰਹਾਉ ॥ ਸੰਤ ਮੰਡਲ ਮਹਿ ਜਨਮ ਮਰਣੁ ਰਹੈ ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥ ਸੰਤ ਸੰਗਿ ਹੋਇ ਨਿਰਮਲ ਬਾਣੀ ॥ ਸੰਤ ਮੰਡਲ ਮਹਿ ਨਾਮੁ ਵਖਾਣੀ ॥ ੨ ॥ ਸੰਤ ਮੰਡਲ ਕਾ ਨਿਹਚਲ ਆਸਨੁ ॥ ਸੰਤ ਮੰਡਲ ਮਹਿ ਪਾਪ ਬਿਨਾਸਨੁ ॥ ਸੰਤ ਮੰਡਲ ਮਹਿ ਨਿਰਮਲ ਕਥਾ ॥ ਸੰਤ ਸੰਗਿ ਹਉਮੈ ਦੂਖ ਨਸਾ ॥ ੩ ॥ ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ

ਗੁਣਤਾਸੁ ॥ ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ ਓਤਿ ਪੋਤਿ ਭਗਵਾਨੁ ॥ ੪ ॥ ੨੪ ॥ ੩੭ ॥

## ਸ਼ਬਦ ਨੰਬਰ ੧੦੭ ਦੀ ਵਿਧੀ

ਇਸ ਸ਼ਬਦ ਨੂੰ ਅਰਦਾਸਾ ਸੋਧ ਕੇ ਅੰਮ੍ਰਿਤ ਵੇਲੇ ਸੂਰਜ ਵੱਲ ਮੂੰਹ ਕਰਕੇ ੧੩ ਦਿਨ ਹਰ ਰੋਜ਼ ੧੫ ਪਾਠ ਕਰੇ ਤੇ ਆਪਣਾ ਮਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਪਵਿੱਤਰ ਚਰਣ ਕਮਲਾਂ ਵਿਚ ਲਗਾਈ ਰਖੇ ਬਸ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਫਲ ਇਸਦਾ ਇਹ ਹੈ ਕਿ ਮਨੁੱਖ ਜਾਂ ਜ਼ਨਾਨੀ ਜਾਂ ਕੋਈ ਬਾਲ ਬੱਚਾ ਜੋ ਭੀ ਕਿਸੇ ਦਿਨ ਤਾਪ ਵਰਗੀ ਬੀਮਾਰੀ ਵਿਚ ਬੀਮਾਰ ਹੋਵੇ। ਉਸ ਨੂੰ ਜਿਸ ਨੇ ਸ਼ਬਦ ਸਿੱਧ ਕੀਤਾ ਹੋਵੇ। ਉਹ ਇਕ ਲੋਹੇ ਦੀ ਦਾਤਰੀ ਲੈਕੇ ਉਪਰਲੇ ਸ਼ਬਦ ਦੇ ਨਾਲ ਝਾੜ ਦੇਵੇ ਤੇ ਇਹ ਝਾੜ ਕੇਵਲ ਤਿੰਨ ਦਿਨ ਕਰੇ ਤਾਂ ਉਸ ਅਸਾਧ ਬੀਮਾਰੀ ਤੋਂ ਬਚਾ ਲੈਂਦਾ ਹੈ। ਬੀਮਾਰ ਤੰਦਰੁਸਤ ਹੋ ਜਾਵੇ ਤਾਂ ਉਹ ੧ ਮਣ ੨੫ ਸੇਰ ਹਰੇ ਪੱਠੇ ਗਊਆਂ ਨੂੰ ਪਾ ਦੇਵੇ।

## ਸ਼ਬਦ ਨੰਬਰ ੧੦੮ – ਗਉੜੀ ਬੈਰਾਗਣਿ ਮਹਲਾ ੧ ॥ (ਪੰਨਾ ੧੫੭)

ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥ ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥ ੧ ॥ ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥ ੧ ॥ ਰਹਾਉ ॥ ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥ ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥ ੨ ॥ ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥ ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥ ੩ ॥ ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥ ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥ ੪ ॥ ੨ ॥ ੧੯ ॥

## ਸ਼ਬਦ ਨੰਬਰ ੧੦੮ ਦੀ ਵਿਧੀ

ਇਹ ਪਵਿੱਤਰ ਸ਼ਬਦ ੧੭ ਦਿਨ ਸਵੇਰਸਾਰ ੧੦ ਪਾਠ ਕਰਨ ਦੇ ਨਾਲ ਸਿੱਧ ਹੋ ਜਾਵੇਗਾ ਤੇ ਫਲ ਇਹ ਹੈ ਕਿ ਮਨੁੱਖ ਦੇ ਮਨ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਹੁੰਦੀਆਂ ਹਨ।

## ਸ਼ਬਦ ਨੰਬਰ ੧੦੯ – ਸੂਹੀ ਮਹਲਾ ੫ ॥ (ਪੰਨਾ ੭੪੮)

ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥ ਤੇਰਾ ਮਾਣੁ

ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ॥ ੧॥ ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ॥ ਤੇਰੀ ਟੇਕ ਭਰਵਾਸਾ ਤੁਮ੍ਰਾ ਜਪਿ ਨਾਮੁ ਤੁਮ੍ਾਰਾ ਉਧਰੇ॥ ੧॥ ਰਹਾਉ॥ ਅੰਧ ਕੂਪ ਤੇ ਕਾਢਿ ਲੀਏ ਤੁਮ੍ ਆਪਿ ਭਏ ਕਿਰਪਾਲਾ॥ ਸਾਰਿ ਸਮ੍ਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ॥ ੨॥ ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ॥ ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ॥ ੩॥ ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ॥ ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ॥ ੪॥ ੫॥ ੫੨॥

## ਸ਼ਬਦ ਨੰਬਰ ੧੦੯ ਦੀ ਵਿਧੀ

*ਇਸ ਸ਼ਬਦ ਨੂੰ ੧੯ ਦਿਨ ਦੁਪਹਿਰ ਦੇ ਵੇਲੇ ਸੋਮਵਾਰ ਨੂੰ ਸ਼ੁਰੂ ਕਰਕੇ ਹਰ ਰੋਜ਼ ੧੧ ਪਾਠ ਕਰੇ ਤਾਂ ਉਸ ਆਦਮੀ ਨੂੰ ਅੱਗ ਦਾ ਕੋਈ ਡਰ ਨਹੀ ਰਹਿੰਦਾ ਅਰਥਾਤ ਗੁਰਸਿੱਖ ਦੇ ਘਰ ਨੂੰ ਕਦੀ ਅੱਗ ਨਹੀਂ ਲਗੇਗੀ ਤੇ ਸਾਰੀ ਉਮਰ ਉਸ ਦੀ ਕੋਈ ਚੀਜ਼ ਭੀ ਨਹੀਂ ਸੜੇਗੀ। ਇਹ ਇਸ ਸ਼ਬਦ ਨੰ: ੧੦੯ ਦੀ ਸਿੱਧੀ ਦਾ ਫਲ ਜ਼ਾਹਿਰ ਹੈ।*

## *ਸ਼ਬਦ ਨੰਬਰ ੧੧੦ – ਗਉੜੀ ਚੇਤੀ ਮਹਲਾ ੧ ॥* (ਪੰਨਾ ੧੫੫)

ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ॥ ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ॥ ੧॥ ਸ੍ਰੀ ਰਾਮ ਨਾਮਾ ਉਚਰੁ ਮਨਾ॥ ਆਗੈ ਜਮ ਦਲੁ ਬਿਖਮੁ ਘਨਾ॥ ੧॥ ਰਹਾਉ॥ ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾ ਧਨਾ॥ ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ॥ ੨॥ ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ॥ ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ॥ ੩॥ ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ॥ ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ॥ ੪॥ ੨॥ ੧੪॥

## ਸ਼ਬਦ ਨੰਬਰ ੧੧੦ ਦੀ ਵਿਧੀ

*ਇਸ ਪਵਿਤਰ ਸ਼ਬਦ ਦੇ ੨੦ ਪਾਠ ਹਰ ਰੋਜ਼ ਸਵੇਰਸਾਰ ਚਾਨਣੇ ਪੱਖ ਵਿਚ ੨੦ ਦਿਨ*

ਕਰਨੇ ਤੇ ਆਪਣਾ ਮਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਣਾਂ ਵਿਚ ਲਗਾਈ ਰੱਖਣਾ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੁੰਦਾ ਹੈ ਕਿ ਭਾਵੇਂ ਕਿੰਨਾ ਭੁਚਾਲ ਆਵੇ ਤੇ ਕਿੰਨੀ ਹੀ ਬਾਰਸ਼ ਹੋਵੇ ਉਸ ਗੁਰਮੁਖ ਸਿੱਖ ਦਾ ਕੋਠਾ ਨਹੀਂ ਡਿੱਗੇਗਾ। ਇਹ ਪ੍ਰਤੱਖ ਫਲ ਹੈ।

## ਸ਼ਬਦ ਨੰਬਰ ੧੧੧ – ਗਉੜੀ ਮਹਲਾ ੫ ॥ (ਪੰਨਾ ੨੦੫)

ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥ ੧ ॥ ਰਹਾਉ ॥ ਪੰਚ ਬਿਖਾਈ ਏਕੁ ਗਰੀਬਾ ਰਾਖਹੁ ਰਾਖਨਹਾਰੇ ॥ ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥ ੧ ॥ ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥ ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥ ੨ ॥ ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥ ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥ ੩ ॥ ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥ ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥ ੪ ॥ ੪ ॥ ੧੨੫ ॥

## ਸ਼ਬਦ ਨੰਬਰ ੧੧੧ ਦੀ ਵਿਧੀ

ਇਸ ਸ਼ਬਦ ਦੇ ੧੧ ਦਿਨ ਅੰਮ੍ਰਿਤ ਵੇਲੇ ਹਰ ਰੋਜ਼ ੧੧ ਪਾਠ ਕਰੇ ਤੇ ਆਪਣਾ ਮਨ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਣਾਂ ਵਿਚ ਰਖੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਜਿਸ ਨਾਲ ਉਸ ਆਦਮੀ ਦਾ ਕੋਈ ਵੈਰੀ ਨਹੀਂ ਰਹਿੰਦਾ। ਉਹ ਸਭ ਦਾ ਹਰਮਨ ਪਿਆਰਾ ਬਣ ਜਾਂਦਾ ਹੈ ਤੇ ਹਰ ਕੋਈ ਉਸਦਾ ਮਾਨ ਕਰਦਾ ਹੈ। ਉਸ ਦੇ ਮੂੰਹ ਤੇ ਰੱਬੀ ਨੂਰ ਡਲਕਾਂ ਮਾਰਨ ਲੱਗ ਪੈਂਦਾ ਹੈ ਅਰਥਾਤ ਉਸ ਦੇ ਦੁਸ਼ਮਣ ਭੀ ਉਸ ਦੇ ਮਿੱਤਰ ਬਣ ਜਾਂਦੇ ਹਨ।

## ਸ਼ਬਦ ਨੰਬਰ ੧੧੨ – ਗਉੜੀ ਗੁਆਰੇਰੀ ਮਹਲਾ ੪ ॥ (ਪੰਨਾ ੧੬੪)

ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥ ੧ ॥ ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ ॥ ਜਿਨ ਮਿਲਿਆ ਦੁਖ ਜਾਹਿ ਹਮਾਰੇ ॥ ੧ ॥ ਰਹਾਉ ॥ ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥ ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥ ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥ ੨ ॥ ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥ ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥ ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥

੩ ॥ ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥ ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥ ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥ ੪ ॥ ੩ ॥ ੪੧ ॥

## ਸ਼ਬਦ ਨੰਬਰ ੧੧੨ ਦੀ ਵਿਧੀ

*ਸ਼ਬਦ ਨੰ: ੧੧੨ ਨੂੰ ਹਰ ਰੋਜ਼ ਰਾਤ ਦੇ ਬਾਰਾਂ ਵਜੇ ਤੋਂ ਮਗਰੋਂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸੋਢੀ ਪਾਤਸ਼ਾਹ ਵੱਲ ਧਿਆਨ ਧਰ ਕੇ ੧੫ ਪਾਠ ਕਰੇ ਤੇ ਅੱਖੀਆਂ ਨੂੰ ਹਰ ਪਾਠ ਦੇ ਮਗਰੋਂ ਪਾਣੀ ਦਾ ਛਿੱਟਾ ਮਾਰ ਕੇ ਸੁਚੇਤ ਬਣਿਆ ਰਵੇ ਤਾਂ ਕੋਈ ਭੀ ਮਤੇਈ ਮਾਂ ਉਸ ਦੇ ਨਾਲ ਬੁਰਿਆਈ ਨਹੀਂ ਕਰੇਗੀ ਤੇ ਉਸਨੂੰ ਸਕੇ ਪੁੱਤਰ ਦੇ ਵਾਂਗਰ ਜਾਣੇਗੀ ਅਰਥਾਤ ਮਤ੍ਰੇਈ ਮਾਂ ਉਸ ਨਾਲ ਕੋਈ ਵੈਰ ਮਨੋ ਨਾ ਰੱਖੇਗੀ ਤੇ ਘਰ ਵਿਚ ਸੁੱਖ ਰਵੇਗਾ।*

## *ਸ਼ਬਦ ਨੰਬਰ ੧੧੩ – ਗਉੜੀ ਮਹਲਾ ੫ ॥* *(ਪੰਨਾ ੧੯੮)*

ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥ ੧ ॥ ਰਹਾਉ ॥ ਭਰਤਾ ਪੇਖਿ ਬਿਗਸੈ ਜਿਉ ਨਾਰੀ ॥ ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥ ੧ ॥ ਪੂਤ ਪੇਖਿ ਜਿਉ ਜੀਵਤ ਮਾਤਾ ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥ ੨ ॥ ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਮਲ ਸਿਉ ਲਾਗੋ ਮਨਾ ॥ ੩ ॥ ਬਿਸਰੁ ਨਹੀ ਇਕੁ ਤਿਲੁ ਦਾਤਾਰ ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥ ੪ ॥ ੯੩ ॥ ੧੬੨ ॥

## ਸ਼ਬਦ ਨੰਬਰ ੧੧੩ ਦੀ ਵਿਧੀ

*ਇਸ ਪਵਿੱਤਰ ਗੁਰੂ ਮੁਖ ਵਾਕ ਦਾ ਪਾਠ ਕੇਵਲ ਇਕ ਵਾਰ ੪੦ ਦਿਨ ਅੰਮ੍ਰਿਤ ਵੇਲੇ ਕਰਨਾ ਤੇ ਆਪਣਾ ਹਿਰਦਾ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਚਰਣਾਂ ਦੇ ਵਿਚ ਸ਼ਰਧਾ ਭਗਤੀ ਦੇ ਨਾਲ ਲਗਾਈ ਰਖਣਾ। ਹਰ ਰੋਜ਼ ਪਾਠ ਦੀ ਸਮਾਪਤੀ ਦੇ ਵੇਲੇ ੩ ਜੈਕਾਰੇ – 'ਸਤਿ ਸ੍ਰੀ ਅਕਾਲ' ਦੇ ਜ਼ਰੂਰ ਲਗਾਉਣੇ ਤਾਂ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਤੁਸੀਂ ਜਿਸ ਦੇ ਨਾਲ ਸੱਚਾ ਪ੍ਰੇਮ ਕਰੋਗੇ। ਉਹ ਤੁਹਾਨੂੰ ਛੇਤੀ ਹੀ ਪ੍ਰਾਪਤ ਹੋ ਜਾਵੇਗਾ। ਇਹ ਯਾਦ ਰਵੇ ਕਿ ਪ੍ਰੇਮ ਸ਼ੁਧ ਹੋਣਾ ਚਾਹੀਦਾ ਹੈ। ਗੰਦੇ ਪ੍ਰੇਮ ਨੂੰ ਕਰਨਾ ਮਨੁੱਖਤਾ ਹੀ ਨਹੀਂ ਹੁੰਦੀ। ਉਸ ਨੂੰ ਪ੍ਰੇਮ ਨਹੀਂ ਕਿਹਾ ਜਾਂਦਾ। ਉਹ ਤਾਂ ਮੋਹ ਹੁੰਦਾ ਹੈ ਜਿਹੜਾ ਨਰਕਾਂ ਦਾ ਕਾਰਣ ਹੈ।*

## *ਸ਼ਬਦ ਨੰਬਰ ੧੧੪ – ਬਿਲਾਵਲੁ ਮਹਲਾ ੫ ॥* *(ਪੰਨਾ ੮੨੩)*

ਗੁਰਿ ਪੂਰੈ ਮੇਰੀ ਰਾਖਿ ਲਈ ॥ ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ

ਜਨਮ ਕੀ ਮੈਲੁ ਗਈ॥ ੧॥ ਰਹਾਉ॥ ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥ ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥ ੧॥ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ॥ ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ॥ ੨॥ ੧੨॥ ੯੮॥

## ਸ਼ਬਦ ਨੰਬਰ ੧੧੪ ਦੀ ਵਿਧੀ

*ਇਸ ਸ਼ਬਦ ਨੰ: ੧੧੪ ਦੇ ੧੦ ਪਾਠ ਹਰ ਰੋਜ਼ ਸਵੇਰੇ ਸੂਰਜ ਵਾਲੇ ਪਾਸੇ ਮੂੰਹ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਮ ਪਾਤਸ਼ਾਹ ਦੇ ਚਰਣਾਂ ਵਿਚ ਧਿਆਨ ਕਰਕੇ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਉਸ ਮਨੁੱਖ ਦੇ ਵਿਆਹ ਕੁੜਮਾਈ ਜਾਂ ਮਰਨੇ ਪਰਨੇ ਵਿਚ ਇੱਜ਼ਤ ਹੁੰਦੀ ਹੈ ਅਰਥਾਤ ਉਸ ਨੂੰ ਜ਼ਰੂਰੀ ਕੰਮਾਂ ਦੇ ਵੇਲੇ ਕੋਈ ਥੋੜ ਨਹੀਂ ਆਉਂਦੀ।*

## *ਸ਼ਬਦ ਨੰਬਰ ੧੧੫ – ਗਉੜੀ ਬੈਰਾਗਣਿ ਮਹਲਾ ੪॥* (ਪੰਨਾ ੧੬੭)

ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ॥ ਜਿਨਿ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ॥ ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ॥ ੧॥ ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ॥ ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ॥ ੧॥ ਰਹਾਉ॥ ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ॥ ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ॥ ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ॥ ੨॥ ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥ ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥ ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ॥ ੩॥ ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥ ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ

ਚੂਕੇ ਸਭਿ ਸੋਗ ਸੰਤਾਪੇ ॥ ੪ ॥ ੫ ॥ ੧੧ ॥ ੪੯ ॥

## ਸ਼ਬਦ ਨੰਬਰ ੧੧੫ ਦੀ ਵਿਧੀ

*ਇਸ ਸ਼ਬਦ ਦੇ ੧੧ ਪਾਠ ਹਰ ਰੋਜ਼ ਸਵੇਰਸਾਰ ੭ ਦਿਨ ਕਰਨ ਨਾਲ ਸ਼ਬਦ ਸਿੱਧ ਹੁੰਦਾ ਹੈ। ਫਲ ਇਸਦਾ ਸਭ ਕਾਮਨਾ ਪੂਰਨ ਕਰਦਾ ਹੈ ਤੇ ਮੌਤ ਦਾ ਡਰ ਮਿਟ ਜਾਂਦਾ ਹੈ ਤੇ ਮਨੁੱਖ ਸੂਰਮਾ ਬਣ ਜਾਂਦਾ ਹੈ। ਡਰਪੋਕ ਨਹੀਂ ਰਹਿੰਦਾ।*

## ਸ਼ਬਦ ਨੰਬਰ ੧੧੬ – ਬਿਲਾਵਲੁ ਮਹਲਾ ੫ ॥ (ਪੰਨਾ ੮੨੪)

ਧੀਰਉ ਦੇਖਿ ਤੁਮ੍ਹਾਰੇ ਰੰਗਾ ॥ ਤੁਹੀ ਸੁਆਮੀ ਅੰਤਰਜਾਮੀ ਤੂਹੀ ਵਸਹਿ ਸਾਧ ਕੈ ਸੰਗਾ ॥ ੧ ॥ ਰਹਾਉ ॥ ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ ॥ ੧ ॥ ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ ॥ ੨ ॥ ੧੫ ॥ ੧੦੧ ॥

## ਸ਼ਬਦ ਨੰਬਰ ੧੧੬ ਦੀ ਵਿਧੀ

*ਇਸ ਸ਼ਬਦ ਦੀਆਂ ਹਰ ਰੋਜ਼ ੧੦ ਮਾਲਾ ਸੰਧਿਆ ਵੇਲੇ ੨੧ ਦਿਨ ਫੇਰੇ ਤਾਂ ਉਹ ਮਨੁੱਖ ਸੱਪ ਤੇ ਬਿੱਛੂ ਦੇ ਡੰਗ ਤੋਂ ਬਚਿਆ ਰਹਿੰਦਾ ਹੈ ਤੇ ਜੇਕਰ ਕਿਸੇ ਹੋਰ ਨੂੰ ਸੱਪ ਬਿੱਛੂ ਲੜ ਜਾਵੇ ਤਾਂ ਉਹ ਆਦਮੀ ਉਸਨੂੰ ਉਪਰਲਾ ਸ਼ਬਦ ਪੜ੍ਹਕੇ ਉਸ ਡੰਗ ਵਾਲੀ ਥਾਂ ਤੇ ਸੱਤ ਫੂਕਾਂ ਮਾਰੇ ਤੇ ਬਿੱਛੂ ਤੇ ਸੱਪ ਦਾ ਜ਼ਹਿਰ ਲੱਥ ਜਾਂਦਾ ਹੈ।*

## ਸ਼ਬਦ ਨੰਬਰ ੧੧੭ – ਗਉੜੀ ਮਾਝ ਮਹਲਾ ੪ ॥ (ਪੰਨਾ ੧੭੩)

ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ ॥ ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥ ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ ਮੈ ਸੁਖਿ ਵਿਹਾਣੀ ਰੈਣੀ ਜੀਉ ॥ ੨ ॥

## ਸ਼ਬਦ ਨੰਬਰ ੧੧੭ ਦੀ ਵਿਧੀ

*ਇਸ ਸ਼ਬਦ ਨੂੰ ਅੰਮ੍ਰਿਤ ਵੇਲੇ ਸੂਰਜ ਚੜ੍ਹਨ ਤੋਂ ਪਹਿਲਾਂ ਸ਼ੁਰੂ ਕਰਕੇ ਹਰ ਰੋਜ਼ ੧੨ ਪਾਠ ਕਰੇ ਤਾਂ ਇਹ ਸ਼ਬਦ ਨੰ: ੧੧੭ ਸਿੱਧ ਹੋ ਜਾਵੇਗਾ ਤੇ ਫੇਰ ਉਸ ਦਾ ਲਾਭ ਇਹ ਹੈ ਕਿ ਉਸ ਮਨੁੱਖ*

ਜਾਂ ਜ਼ਨਾਨੀ ਦੀਆਂ ਅੱਖੀਆਂ ਕਦੀ ਭੀ ਕਮਜ਼ੋਰ ਨਹੀਂ ਹੁੰਦੀਆਂ ਤੇ ਨਾ ਹੀ ਦੁਖਦੀਆਂ ਹਨ।

## ਸ਼ਬਦ ਨੰਬਰ ੧੧੮ – ਗਉੜੀ ਮਾਝ ਮਹਲਾ ੪ ॥ (ਪੰਨਾ ੧੭੩)

ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥ ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ ॥ ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ ॥ ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥ ੩ ॥

## ਸ਼ਬਦ ਨੰਬਰ ੧੧੮ ਦੀ ਵਿਧੀ

ਜਿਹੜਾ ਆਦਮੀ ਜਾਂ ਔਰਤ ਉਪਰਲੇ ਸ਼ਬਦ ਨੂੰ ੫ ਮੰਗਲਵਾਰ ਤੀਜੇ ਪਹਿਰ ੨੫–੨੫ ਵਾਰੀ ਪੜ੍ਹ ਲਵੇ ਉਸਦੇ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਉਸਦੇ ਘਰ ਹਮੇਸ਼ਾਂ ਹੀ ਖ਼ੁਸ਼ੀਆਂ ਦੇ ਸਾਦਿਆਨੇ ਵਜਦੇ ਰਹਿੰਦੇ ਹਨ ਤੇ ਉਸ ਘਰ ਦੇ ਵਿਚ ਕਦੀ ਭੀ ਕੋਈ ਮਹਾਨ ਦੁਖ ਨਹੀਂ ਵਾਪਰਦਾ। ਸਦਾ ਖ਼ੁਸ਼ੀ ਰਹਿੰਦੀ ਹੈ।

## ਸ਼ਬਦ ਨੰਬਰ ੧੧੯ – ਰਾਮਕਲੀ ਮਹਲਾ ੫ ਸਲੋਕ ॥ (ਪੰਨਾ ੯੨੮)

ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥ ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥ ੧ ॥ ਬਿਨੁ ਮਿਲਬੇ ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ ॥ ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ ॥ ੨ ॥

## ਸ਼ਬਦ ਨੰਬਰ ੧੧੯ ਦੀ ਵਿਧੀ

ਇਸ ਨੰ: ੧੧੯ ਦੇ ਸ਼ਬਦ ਨੂੰ ਚਾਨਣੇ ਪੱਖ ਦੀ ਰਾਤ ਨੂੰ ਹਰ ਰੋਜ਼ ਇਕ ਮਾਲਾ ਫੇਰ ਲਵੇ ਤਾਂ ਉਸਨੇ ਇਹ ਸ਼ਬਦ ਸਿੱਧ ਕਰ ਲਿਆ ਸਮਝੋ ਤੇ ਜਿਹੜਾ ਉਸ ਗੁਰਸਿੱਖ ਦੇ ਨਾਲ ਵੈਰ ਕਰੇਗਾ ਉਸਦੀ ਉਮਰ ਛੀਨ ਹੋ ਜਾਵੇਗੀ ਤੇ ਨਾਲੇ ਉਸ ਦੇ ਵੈਰੀ ਦੀ ਥਾਂ–ਥਾਂ ਤੇ ਨਿੰਦਿਆ ਹੋਵੇਗੀ।

## ਸ਼ਬਦ ਨੰਬਰ ੧੨੦ (ਪੰਨਾ ੬੧੧)

### ਸੋਰਠਿ ਮਹਲਾ ੫ ਘਰੁ ੨ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥ ਸੁਣਿ ਮੀਤਾ

ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥ ੧ ॥ ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥ ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ ॥ ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥ ੨ ॥ ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥ ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ ॥ ੩ ॥ ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ ॥ ੪ ॥ ੧ ॥ ੧੨ ॥

## ਸ਼ਬਦ ਨੰਬਰ ੧੨੦ ਦੀ ਵਿਧੀ

*ਜਿਸ ਦੇ ਘਰ ਪੁੱਤਰ ਨਾ ਹੁੰਦਾ ਹੋਵੇ। ਉਹ ਉਪਰਲੇ ਸ਼ਬਦ ਨੂੰ ਲਗਾਤਾਰ ੨੦ ਦਿਨ ਹਰ ਰੋਜ਼ ੧੯ ਵਾਰੀ ਸਵੇਰਸਾਰ ਪੜ੍ਹੇ ਤੇ ਆਪਣੇ ਮਨ ਨੂੰ ਇਕਾਗਰ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਚਰਣਾਂ ਦਾ ਧਿਆਨ ਰੱਖੇ ਤਾਂ ਇਸ ਸ਼ਬਦ ਦੀ ਕ੍ਰਿਪਾ ਦੇ ਨਾਲ ਉਸ ਦੇ ਘਰ ਵਿਚ ਉਸੇ ਬਰਸ ਦੇ ਵਿਚ ਹੀ ਬੜਾ ਹੀ ਸੋਹਣਾ ਪੁੱਤਰ ਪੈਦਾ ਹੁੰਦਾ ਹੈ।*

## *ਸ਼ਬਦ ਨੰਬਰ ੧੨੧ – ਸੂਹੀ ਮਹਲਾ ੫ ਗੁਣਵੰਤੀ ॥* (ਪੰਨਾ ੭੬੩)

ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥ ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥ ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥ ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥ ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥ ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥ ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥ ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥ ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥ ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥ ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥ ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ

ਪਾਇ ਜੀਉ ॥ ੩ ॥

## ਸ਼ਬਦ ਨੰਬਰ ੧੨੧ ਦੀ ਵਿਧੀ

*ਇਸ ਸ਼ਬਦ ਨੂੰ ਸਵੇਰੇ ਚੜ੍ਹਦੇ ਸੂਰਜ ਦੀ ਵੱਲ ਮੂੰਹ ਕਰਕੇ ੨੧ ਦਿਨ ਪੰਜ ਪਾਠ ਰੋਜ਼ ਕਰੇ ਤੇ ਆਪਣਾ ਮਨ ਸਤਿਗੁਰ ਅੰਗਦ ਦੇਵ ਜੀ ਦੇ ਚਰਣ ਕਮਲਾਂ ਵਿਚ ਨਿਹਚੇ ਦੇ ਨਾਲ ਲਾਈ ਰਖੇ ਤਾਂ ਉਹ ਗੁਰਸਿੱਖ ਨੂੰ ਕਿਸੇ ਚੀਜ਼ ਦੀ ਭੁੱਖ ਪਿਆਸ ਨਹੀਂ ਰਹਿੰਦੀ ਤੇ ਉਹ ਹਰ ਇਕ ਚੀਜ਼ ਦੇ ਕੋਲੋਂ ਰੱਜਿਆ ਰਹਿੰਦਾ ਹੈ।*

## *ਸ਼ਬਦ ਨੰਬਰ ੧੨੨ – ਗਉੜੀ ਗੁਆਰੇਰੀ ਮਹਲਾ ੫ ॥* *(ਪੰਨਾ ੧੮੩)*

ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਸਤਿਗੁਰ ਭੇਟਤ ਹਉਮੈ ਮਾਰੀ ॥ ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥ ੧ ॥ ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥ ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥ ੧ ॥ ਰਹਾਉ ॥ ਸੰਤ ਪ੍ਰਸਾਦਿ ਜਪੈ ਹਰਿ ਨਾਉ ॥ ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥ ਸੰਤ ਪ੍ਰਸਾਦਿ ਸਗਲ ਦੁਖ ਮਿਟੇ ॥ ਸੰਤ ਪ੍ਰਸਾਦਿ ਬੰਧਨ ਤੇ ਛੁਟੇ ॥ ੨ ॥ ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥ ਸਾਧ ਰੇਣ ਮਜਨ ਸਭਿ ਧਰਮ ॥ ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥ ਸਾਧਾ ਮਹਿ ਇਹ ਹਮਰੀ ਜਿੰਦੁ ॥ ੩ ॥ ਕਿਰਪਾ ਨਿਧਿ ਕਿਰਪਾਲ ਧਿਆਵਉ ॥ ਸਾਧਸੰਗਿ ਤਾ ਬੈਠਣੁ ਪਾਵਉ ॥ ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥ ਸਾਧਸੰਗਿ ਨਾਨਕ ਨਾਮੁ ਲਇਆ ॥ ੪ ॥ ੨੨ ॥ ੯੧ ॥

## ਸ਼ਬਦ ਨੰਬਰ ੧੨੨ ਦੀ ਵਿਧੀ

*ਜਦ ਕੋਈ ਦੇਸ ਦੇ ਵਿਚ ਕੋਈ ਉਪਾਧੀ ਉਠ ਖੜ੍ਹੋਂਦੀ ਹੈ। ਜਿਵੇਂ ਪਾਕਿਸਤਾਨ ਬਣਨ ਦੇ ਵੇਲੇ ਗੁੰਡਿਆਂ ਲੋਕਾਂ ਨੇ ਅੱਗਾਂ ਲਾਉਣੀਆਂ ਤੇ ਅਨੇਕ ਮਕਾਨ ਅੱਗ ਦੇ ਮੂੰਹ ਗਏ। ਅਜਿਹੇ ਭੈੜੇ ਵੇਲੇ ਦੇ ਲਈ ਉਪਰਲਾ ਨੰ: ੧੨੨ ਦਾ ਸ਼ਬਦ ਸਿੱਧ ਕਰ ਛਡਣਾ ਚਾਹੀਦਾ ਹੈ। ਇਸਦੀ ਬਰਕਤ ਦੇ ਨਾਲ ਕਦੀ ਅੱਗ ਨਹੀਂ ਲੱਗ ਸਕਦੀ ਤੇ ਬਚਾ ਹੋ ਜਾਂਦਾ ਹੈ। ਵੈਰੀ ਭਾਵੇਂ ਸਾਰਾ ਜ਼ੋਰ ਲਗਾਵੇ ਪਰ ਜਿਸ ਨੇ ਇਸ ਸ਼ਬਦ ਨੂੰ ਅੱਗੋਂ ਦਸੀ ਹੋਈ ਵਿਧੀ ਦੇ ਨਾਲ ਸਿੱਧ ਕੀਤਾ ਹੋਇਆ ਹੈ ਉਸ ਦੇ ਘਰ ਨੂੰ ਅੱਗ ਸਾੜ ਨਹੀਂ ਸਕਦੀ। ਵਿਧੀ ਇਸ ਪ੍ਰਕਾਰ ਹੈ ਕਿ ਉਪਰਲਾ ਸ਼ਬਦ ੨੧ ਦਿਨ ਅੰਮ੍ਰਿਤ ਵੇਲੇ ਹਰ ਰੋਜ਼ ਸੱਤ ਪਾਠ ਕਰੇ ਤੇ ਆਪਣਾ ਦਿਲ ਸਤਿਗੁਰ ਅਰਜਨ ਦੇਵ ਜੀ*

ਮਹਾਰਾਜ ਦੇ ਚਰਣਾਂ ਵਿਚ ਲਗਾਈ ਰੱਖੇ।

## ਸ਼ਬਦ ਨੰਬਰ ੧੨੩ – ਰਾਗੁ ਗਉੜੀ ਪੂਰਬੀ ਕਬੀਰ ਜੀ॥ (ਪੰਨਾ ੩੩੫)

ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥ ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ॥ ੧॥ ਸਾਵਲ ਸੁੰਦਰ ਰਾਮਈਆ॥ ਮੇਰਾ ਮਨੁ ਲਾਗਾ ਤੋਹਿ॥ ੧॥ ਰਹਾਉ॥ ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ॥ ਦੁਹੁ ਮਿਲਿ ਕਰਜੁ ਊਪਜੈ ਰਾਮ ਨਾਮ ਸੰਜੋਗੁ॥ ੨॥ ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥ ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥ ੩॥ ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥ ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥ ੪॥ ੧॥ ੪॥ ੫੫॥

## ਸ਼ਬਦ ਨੰਬਰ ੧੨੩ ਦੀ ਵਿਧੀ

ਮਹਾਤਮਾ ਕਬੀਰ ਜੀ ਦਾ ਉਪਰਲਾ ਪਵਿੱਤਰ ਸ਼ਬਦ ਜੇਕਰ ਕੋਈ ਮਨੁੱਖ ਜਾਂ ਜ਼ਨਾਨੀ ਹਰ ਰੋਜ਼ ੭ ਦਿਨ ਕਿਸੇ ਖੂਹ ਉੱਤੇ ਬੈਠਕੇ ਤੇ ਚੜ੍ਹਦੇ ਸੂਰਜ ਵਲ ਮੂੰਹ ਕਰਕੇ ੨੧ ਦਿਨ ੧੨ ਪਾਠ ਕਰੇ ਤਾਂ ਇਸ ਦਾ ਫਲ ਇਹ ਹੈ ਕਿ ਉਸ ਆਦਮੀ ਨੇ ਜੇਕਰ ਕਿਸੇ ਦਾ ਕਰਜ਼ਾ ਦੇਣਾ ਹੋਵੇ ਤਾਂ ਉਸ ਦੇ ਸਿਰੋਂ ਕਰਜ਼ਾ ਉਤਰ ਜਾਂਦਾ ਹੈ ਅਤੇ ਉਸ ਦੀ ਚਿੰਤਾ ਦੂਰ ਹੋ ਜਾਂਦੀ ਹੈ।

## ਸ਼ਬਦ ਨੰਬਰ ੧੨੪ – ਗਉੜੀ ਮਹਲਾ ੫॥ (ਪੰਨਾ ੧੮੮)

ਸੰਤ ਕੀ ਧੂਰਿ ਮਿਟੇ ਅਘ ਕੋਟ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ॥ ੧॥ ਸੰਤ ਕਾ ਦਰਸੁ ਪੂਰਨ ਇਸਨਾਨੁ॥ ਸੰਤ ਕ੍ਰਿਪਾ ਤੇ ਜਪੀਐ ਨਾਮੁ॥ ੧॥ ਰਹਾਉ॥ ਸੰਤ ਕੈ ਸੰਗਿ ਮਿਟਿਆ ਅਹੰਕਾਰੁ॥ ਦ੍ਰਿਸਟਿ ਆਵੈ ਸਭੁ ਏਕੰਕਾਰੁ॥ ੨॥ ਸੰਤ ਸੁਪ੍ਰਸੰਨ ਆਏ ਵਸਿ ਪੰਚਾ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ॥ ੩॥ ਕਹੁ ਨਾਨਕ ਜਾ ਕਾ ਪੂਰਾ ਕਰਮ॥ ਤਿਸੁ ਭੇਟੇ ਸਾਧੂ ਕੇ ਚਰਨ॥ ੪॥ ੪੬॥ ੧੧੫॥

## ਸ਼ਬਦ ਨੰਬਰ ੧੨੪ ਦੀ ਵਿਧੀ

ਇਸ ਸ਼ਬਦ ਨੰਬਰ ੧੨੪ ਨੂੰ ਅੰਮ੍ਰਿਤ ਵੇਲੇ ਉੱਠ ਕੇ ਤੇ ਪਹਾੜ ਵਾਲੇ ਪਾਸੇ ਮੂੰਹ ਕਰਕੇ ਪਹਿਲੋਂ ਅਰਦਾਸ ਕਰੇ ਤੇ ਫੇਰ ਮਗਰੋਂ ਸ਼ਬਦ ਦੇ ਹਰ ਰੋਜ਼ ੧੧ ਦਿਨ ੨੧ ਪਾਠ ਕਰੇ ਤਾਂ ਇਹ

*ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਉਸ ਮਨੁੱਖ ਦੇ ਉਤੇ ਭਾਵੇਂ ਕਿਸੇ ਵੈਰੀ ਨੇ ਸੌ ਮੁਕਦਮੇ ਝੂਠੇ ਬਣਾਏ ਹੋਣ ਤਾਂ ਭੀ ਉਸ ਗੁਰਮੁਖ ਨੂੰ ਤੱਤੀ ਹਵਾ ਨਹੀਂ ਲਗਦੀ ਤੇ ਸਾਰੇ ਵੈਰੀਆਂ ਦਾ ਮੂੰਹ ਭੰਨ ਕੇ ਬਰੀ ਹੋ ਜਾਂਦਾ ਹੈ।*

## ਸ਼ਬਦ ਨੰਬਰ ੧੨੫ – ਆਸਾ ਮਹਲਾ ੫ ਦੁਪਦਾ ੧ ॥ (ਪੰਨਾ ੩੯੩)

ਸਾਧੂ ਸੰਗਿ ਸਿਖਾਇਓ ਨਾਮੁ ॥ ਸਰਬ ਮਨੋਰਥ ਪੂਰਨ ਕਾਮ ॥ ਬੁਝਿ ਗਈ ਤ੍ਰਿਸਨਾ ਹਰਿ ਜਸਹਿ ਅਘਾਨੇ ॥ ਜਪਿ ਜਪਿ ਜੀਵਾ ਸਾਰਿਗਪਾਨੇ ॥ ੧ ॥ ਕਰਨ ਕਰਾਵਨ ਸਰਨਿ ਪਰਿਆ ॥ ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥ ੧ ॥ ਰਹਾਉ ॥ ਲਾਲ ਜਵੇਹਰ ਭਰੇ ਭੰਡਾਰ ॥ ਤੋਟਿ ਨ ਆਵੈ ਜਪਿ ਨਿਰੰਕਾਰ ॥ ਅੰਮ੍ਰਿਤ ਸਬਦੁ ਪੀਵੈ ਜਨੁ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥ ੨ ॥ ੪੧ ॥ ੯੨ ॥

## ਸ਼ਬਦ ਨੰਬਰ ੧੨੫ ਦੀ ਵਿਧੀ

*ਇਸ ਸ਼ਬਦ ਨੂੰ ਸੰਧਿਆ ਦੇ ਵੇਲੇ ਜਦੋਂ ਸੂਰਜ ਅੰਦਰ ਬਾਹਰ ਹੋਵੇ ਉਸ ਵੇਲੇ ਪੱਛਮ ਦੀ ਵੱਲ ਮੂੰਹ ਕਰਕੇ ੨੦ ਦਿਨ ਹਰ ਰੋਜ਼ ੧੫ ਵਾਰੀ ਪੜ੍ਹੇ ਤਾਂ ਉਸ ਮਨੁੱਖ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ। ਜਿਸਦੇ ਪੁੱਤਰ ਦੀ ਕੁੜਮਾਈ (ਮੰਗਣੀ) ਨਾ ਹੁੰਦੀ ਹੋਵੇ ਉਹ ਉਪਰਲੇ ਤਰੀਕੇ ਦੇ ਨਾਲ ਸ਼ਬਦ ਨੂੰ ਸਿੱਧ ਕਰ ਲਵੇ ਤਾਂ ਉਸਦੀ ਮੁਰਾਦ ਪੂਰੀ ਹੋ ਜਾਵੇਗੀ।*

## ਸ਼ਬਦ ਨੰਬਰ ੧੨੬ – ਰਾਮਕਲੀ ਮਹਲਾ ੫ ॥ (ਪੰਨਾ ੮੯੩)

ਰਤਨ ਜਵੇਹਰ ਨਾਮ ॥ ਸਤੁ ਸੰਤੋਖੁ ਗਿਆਨ ॥ ਸੂਖ ਸਹਜ ਦਇਆ ਕਾ ਪੋਤਾ ॥ ਹਰਿ ਭਗਤਾ ਹਵਾਲੈ ਹੋਤਾ ॥ ੧ ॥ ਮੇਰੇ ਰਾਮ ਕੋ ਭੰਡਾਰੁ ॥ ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥ ੧ ॥ ਰਹਾਉ ॥ ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥ ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥ ੨ ॥ ਸੁੰਨ ਸਮਾਧਿ ਗੁਫਾ ਤਹ ਆਸਨੁ ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥ ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥ ਤਹ ਹਰਖ ਨ ਸੋਗ ਨ ਜਨਮ ਨ ਮਰਤ ॥ ੩ ॥ ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥ ਸਾਧਸੰਗਿ ਤਿਨਿ ਹਰਿ ਧਨੁ ਪਾਇਆ ॥ ਦਇਆਲ ਪੁਰਖ ਨਾਨਕ ਅਰਦਾਸਿ ॥ ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥ ੪ ॥

੨੪ ॥ ੩੫ ॥

## ਸ਼ਬਦ ਨੰਬਰ ੧੨੬ ਦੀ ਵਿਧੀ

ਉਪਰਲੇ ਸ਼ਬਦ ਨੂੰ ੨੧ ਦਿਨ ਕਿਸੇ ਤਲਾ ਦੇ ਕਿਨਾਰੇ ਬੈਠ ਕੇ ਹਰ ਰੋਜ਼ ਉਸ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਣਾਂ ਵਿਚ ਧਿਆਨ ਲਗਾਕੇ ੧੫ ਪਾਠ ਰੋਜ਼ ਸਵੇਰਸਾਰ ਕਰੇ ਤਾਂ ਉਸ ਮਰਦ ਜਾਂ ਜ਼ਨਾਨੀ ਨੂੰ ਹੀਰੇ ਮੋਤੀ ਨੀਲਮ ਜਵਾਹਰਾਤ ਦੀ ਪ੍ਰਾਪਤੀ ਹੁੰਦੀ ਹੈ। ਜਿਸ ਦੇ ਨਾਲ ਉਸ ਦੀ ਸ਼ਾਨ ਨੂੰ ਚਾਰ ਚੰਦ ਲਗ ਜਾਂਦੇ ਹਨ। ਇਹ ਤਾਕੀਦ ਹੈ ਕਿ ਕਾਮਨਾ ਦੇ ਪੂਰਨ ਹੋ ਜਾਣ ਤੇ ਸ੍ਰੀ ਹਰਿਮੰਦਰ ਜਾਂ ਕਿਸੇ ਭੀ ਗੁਰਦੁਆਰੇ ਪੂਰੀ ਸ਼ਰਧਾ ਦੇ ਨਾਲ ਜਿੰਨੀ ਸਮਰਥਾ ਹੋਵੇ ਸੇਵਾ ਕਰਵਾਵੇ। ਜਿਵੇਂ ਸਤਿਗੁਰਾਂ ਨੇ ਉਸ ਗੁਰਸਿੱਖ ਦੀ ਸ਼ਾਨ ਉੱਚੀ ਕੀਤੀ ਹੈ ਉਸੇ ਤਰ੍ਹਾਂ ਗੁਰਸਿੱਖ ਦਾ ਫਰਜ਼ ਹੈ ਕਿ ਉਹ ਭੀ ਗੁਰਧਾਮਾਂ ਦੀ ਸ਼ਾਨ ਨੂੰ ਸਜਾਵੇ ਤੇ ਅਪਨੀ ਸ਼ਰਧਾ ਦਾ ਸਬੂਤ ਦੇਵੇ, ਨਹੀਂ ਤੇ ਉਹ ਗੁਰਸਿੱਖ ਨਹੀਂ ਕਿਰਤਘਣ ਹੈ।

## ਸ਼ਬਦ ਨੰਬਰ ੧੨੭ – ਪਉੜੀ ॥ (ਪੰਨਾ ੬੫੦)

ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ ॥ ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥ ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥ ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕ੍ਰਿਮ ਜੰਤਾ ॥ ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ ॥

## ਸ਼ਬਦ ਨੰਬਰ ੧੨੭ ਦੀ ਵਿਧੀ

ਉਪਰਲੀ ਪਉੜੀ ਦੇ ੧੦੧ ਪਾਠ ਹਰ ਰੋਜ਼ ਤੜਕਸਾਰ ਉੱਠ ਕੇ ਕਰੇ ਤੇ ੪੧ ਦਿਨ ਕਰੇ ਤਾਂ ਸਿੱਧੀ ਪ੍ਰਾਪਤ ਹੋ ਜਾਂਦੀ ਹੈ। ਇਸ ਦਾ ਫਲ ਇਹ ਹੈ ਕਿ ਜਿਸਦੇ ਮਨ ਦੇ ਵਿਚ ਰਾਗੀ ਬਣਨ ਦੀ ਲਾਲਸਾ ਹੈ ਪਰ ਉਹ ਮਿਹਨਤ ਕਰਨ ਨਾਲ ਭੀ ਸਫਲ ਨਹੀਂ ਹੁੰਦਾ। ਉਹ ਇਸ (ਪਉੜੀ) ਦੇ ਸਿੱਧ ਹੋ ਜਾਣ ਦੇ ਮਗਰੋਂ ਚੰਗਾ ਤੇ ਉਚੇਚਾ ਗਵੱਇਆ ਬਣ ਜਾਵੇਗਾ। ਜਿਸ ਦੇ ਨਾਲ ਉਸ ਨੂੰ ਧਨ ਤੇ ਜਸ ਪ੍ਰਾਪਤ ਹੋਵੇਗਾ।

## ਸ਼ਬਦ ਨੰਬਰ ੧੨੮ – ਸਲੋਕੁ ਮ: ੩ ॥ (ਪੰਨਾ ੬੫੧)

ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ॥
ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ ॥

ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ ਹਰਿ ਭਗਤੀ ਮਾਹਿ ਸਮਾਹਿ ॥ ੨ ॥

## ਸ਼ਬਦ ਨੰਬਰ ੧੨੮ ਦੀ ਵਿਧੀ

ਇਸ ਸ਼ਬਦ ਨੂੰ ਸਿੱਧ ਕਰਨ ਦੀ ਵਿਧੀ ਇਸ ਪ੍ਰਕਾਰ ਹੈ ਕਿ ੧੭ ਦਿਨ ਸਵੇਰਸਾਰ ਇਸ ਸ਼ਬਦ ਦੇ ਪਾਠ ੧੦੮ ਹਰ ਰੋਜ਼ ਕਰੇ ਅਰਥਾਤ ਇਸ ਸ਼ਬਦ ਦੀ ਇਕ ਮਾਲਾ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਐਪਰ ਜਿੰਨੀ ਦੇਰ ਮਾਲਾ ਫੇਰਦਾ ਰਵ੍ਹੇ ਕਮ ਅਜ ਕਮ ਉਨੀ ਦੇਰ ਤਾਂ ਮਨ ਨੂੰ ਸਤਿਗੁਰੂ ਸ੍ਰੀ ਨਾਨਕ ਦੇਵ ਜੀ ਦੇ ਚਰਣਾਂ ਦੇ ਵਿਚ ਲਗਾਈ ਰਖੇ ਤਾਂ ਇਸ ਸ਼ਰਧਾਲੂ ਨੂੰ ਉਸ ਪਰਮ ਪਿਤਾ ਪ੍ਰਮਾਤਮਾ ਅਕਾਲ ਪੁਰਖ ਦੀ ਅੰਨਿਨ ਭਗਤੀ ਪ੍ਰਾਪਤ ਹੁੰਦੀ ਹੈ ਤੇ ਉਹ ਮਨੁੱਖ ਜਿਨੂੰ ਭੀ ਕੋਈ ਅਸੀਸ ਦੇ ਦੇਵੇ ਉਹ ਪੂਰੀ ਹੋ ਜਾਂਦੀ ਹੈ। ਇਹ ਗੱਲ ਯਾਦ ਰਖਣੀ ਕਿ ਅਸੀਸ ਇਕ ਮਹੀਨੇ ਵਿਚ ਦੋ ਵਾਰੀ ਆਪਣਾ ਸਹੀ ਅਸਰ ਕਰਦੀ ਹੈ। ਉਸ ਅਸੀਸ ਦੇ ਵਿਚ ਕੋਈ ਭੀ ਕਿਸੇ ਕਿਸਮ ਦਾ ਲਾਲਚ ਨਹੀਂ ਹੋਣਾ ਚਾਹੀਦਾ।

## ਸ਼ਬਦ ਨੰਬਰ ੧੨੯ – ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੫)

ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥ ੧ ॥ ਰਹਾਉ ॥ ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੈ ਮਨਿ ਭਇਆ ਨਿਧਾਨਾ ॥ ੧ ॥ ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥ ੨ ॥ ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥ ੩ ॥ ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥ ਸੁ ਏਤੁ ਖਜਾਨੈ ਲਇਆ ਰਲਾਇ ॥ ੪ ॥ ੩੧ ॥ ੧੦੦ ॥

## ਸ਼ਬਦ ਨੰਬਰ ੧੨੯ ਦੀ ਵਿਧੀ

ਉਪਰਲੇ ਪਵਿੱਤ੍ਰ ਵਾਕ ਨੂੰ ਸ੍ਰੀ ਗੁਰੂ ਮਹਾਰਾਜ ਅਰਜਨ ਦੇਵ ਜੀ ਦਾ ਧਿਆਨ ਕਰਕੇ ਹਰ ਰੋਜ਼ ੧੧ ਦਿਨ ਸਵੇਰਸਾਰ ੧੫ ਵਾਰੀ ਜਪੇ ਤੇ ਅਪਣਾ ਮੂੰਹ ਚੜ੍ਹਦੇ ਪਾਸੇ ਵੱਲ ਰਖੇ ਤਾਂ ਉਸ ਆਦਮੀ ਦੇ ਘਰ ਲੱਛਮੀ ਨੱਸੀ ਨੱਸੀ ਆਉਂਦੀ ਹੈ ਤੇ ਭਾਵੇਂ ਜਿੰਨਾਂ ਭੀ ਦਾਨ ਪੁੰਨ ਵਿਚ ਖਰਚ ਕਰੋ ਤਾਂ ਭੀ ਉਸਨੂੰ ਕੋਈ ਤੋਟ ਨਹੀਂ ਆਵੇਗੀ ਤੇ ਉਸ ਦਾ ਧਨ ਨਹੀਂ ਮੁਕਦਾ। ਗੁਰਸਿੱਖ ਦਾ ਧਰਮ ਹੈ ਕਿ ਉਹ ਉਸ ਕਮਾਈ ਨੂੰ ਸਾਧ ਸੰਗਤਿ ਦੀ ਸੇਵਾ ਵਿਚ ਹੀ ਲਗਾਵੇ।

## ਸ਼ਬਦ ਨੰਬਰ ੧੩੦ – ਆਸਾ ਮਹਲਾ ੫ ॥ (ਪੰਨਾ ੩੭੮)

ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ॥ ਤੂੰ ਸਾਜਨੁ ਸੰਗੀ

ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥ ੧ ॥ ਤੁਮਰੀ ਓਟ ਤੁਮਾਰੀ ਆਸਾ ॥ ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥ ੧ ॥ ਰਹਾਉ ॥ ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥ ਨਾਨਕ ਕੇ ਸੁਖਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥ ੨ ॥ ੩੦ ॥

## ਸ਼ਬਦ ਨੰਬਰ ੧੩੦ ਦੀ ਵਿਧੀ

*ਇਸ ਸ਼ਬਦ ਨੂੰ ਅੰਮ੍ਰਿਤ ਵੇਲੇ ੨੧ ਦਿਨ ਹਰ ਰੋਜ਼ ੧੫ ਵਾਰੀ ਜਪੇ ਤੇ ਆਪਣੇ ਮਨ ਨੂੰ ਉਸ ਅਕਾਲ ਪੁਰਖ ਦੇ ਵਿਚ ਲਗਾਈ ਰੱਖੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਉਹ ਗੁਰੂ ਦਾ ਪਿਆਰਾ ਭਾਵੇਂ ਕਿਸੇ ਬੀਮਾਰੀ ਦੇ ਵਿਚ ਕਿੰਨਾਂ ਭੀ ਬੀਮਾਰ ਹੋਵੇ ਉਸ ਨੂੰ ਸੱਤਾਂ ਦਿਨਾਂ ਦੇ ਅੰਦਰ ੨ ਆਰਾਮ ਹੋ ਜਾਵੇਗਾ। ਆਰਾਮ ਹੋ ਜਾਣ ਦੇ ਮਗਰੋਂ ਕੁਝ ਦਿਨ ਠਹਿਰਕੇ ਉਸਨੂੰ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਦੇ ਵਿਚ ੭ ਅਸ਼ਨਾਨ ਜ਼ਰੂਰ ਕਰਨੇ ਚਾਹੀਦੇ ਹਨ ਤੇ ਸਾਧ ਸੰਗਤ ਦੇ ਵਿਚ ਜਥਾ-ਸ਼ਕਤ ਕੜਾਹ ਪ੍ਰਸਾਦਿ ਦੀ ਦੇਗ ਜ਼ਰੂਰ ਵੰਡਣੀ ਚਾਹੀਦੀ ਹੈ।*

## ਸ਼ਬਦ ਨੰਬਰ ੧੩੧ – ਗਉੜੀ ਮਾਝ ਮਹਲਾ ੫ ॥ (ਪੰਨਾ ੨੧੮)

ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ॥ ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥ ੧ ॥ ਰਹਾਉ ॥ ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥ ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ ॥ ੧ ॥ ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥ ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥ ੨ ॥ ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ ॥ ਅਉਗਣ ਸਭਿ ਮਿਟਾਇਕੈ ਪਰਉਪਕਾਰੁ ਕਰੇਇ ॥ ੩ ॥ ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ ॥ ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ ॥ ੪ ॥ ੪ ॥ ੧੭੨ ॥

## ਸ਼ਬਦ ਨੰਬਰ ੧੩੧ ਦੀ ਵਿਧੀ

*ਇਸ ਪਵਿੱਤਰ ਸ਼ਬਦ ਨੰ: ੧੩੧ ਨੂੰ ਰਾਤੀਂ ਸੌਣ ਤੋਂ ਪਹਿਲਾਂ ਹਰ ਰੋਜ਼ ੩੧ ਵਾਰੀ ੩੧ ਦਿਨ ਜਪੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸਦਾ ਫਲ ਇਹ ਹੋਵੇਗਾ ਕਿ ਉਸ ਸ਼ਰਧਾਲੂ ਦੇ ਘਰ ਆਪਣੇ ਆਪ ਹੀ ਧਨ ਲਛਮੀ ਚਲੀ ਆਵੇਗੀ ਤੇ ਕਦੀ ਕਿਸੇ ਵੇਲੇ ਭੀ ਕੋਈ ਤੋਟ ਨਹੀਂ ਹੁੰਦੀ*

ਤੇ ਹਰ ਕਿਸਮ ਦੇ ਫਿਕਰ ਦੂਰ ਹੋ ਜਾਂਦੇ ਹਨ ਅਤੇ ਉਸਦੇ ਸੁੰਦਰ ਮਹਿਲ ਬਣਦੇ ਹਨ।

## ਸ਼ਬਦ ਨੰਬਰ ੧੩੨ – ਗਉੜੀ ਮਹਲਾ ੫ ਮਾਂਝ॥ (ਪੰਨਾ ੨੧੮)

ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ॥ ੧॥ ਰਹਾਉ॥ ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ॥ ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿ ਗੁਣ ਗਾਉ॥ ੧॥ ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ॥ ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ॥ ੨॥ ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ॥ ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ॥ ੩॥ ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ॥ ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ॥ ੪॥ ੨॥ ੧੭੦॥

## ਸ਼ਬਦ ਨੰਬਰ ੧੩੨ ਦੀ ਵਿਧੀ

*ਸ਼ਬਦ ਨੰ: ੧੩੨ ਨੂੰ ਸਵੇਰੇ ਮੂੰਹ ਹਨੇਰੇ ੨੧ ਦਿਨ ੧੧ ਵਾਰੀ ਹਰ ਰੋਜ਼ ਜਪੇ ਤੇ ਆਪਣੇ ਮਨ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਨਾਲ ਜੋੜੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਫਲ ਇਹ ਹੈ ਕਿ ਉਹ ਆਦਮੀ ਕਿਸੇ ਗੁਰਦੁਆਰੇ ਨੂੰ ਬਣਵਾਵੇਗਾ ਤੇ ਸਾਧ ਸੰਗਤ ਦੇ ਵਿਚ ਉਸਦਾ ਮਾਨ ਹੋਵੇਗਾ ਤੇ ਉਸ ਦੀ ਉਸਤਤ ਸਾਰਾ ਸੰਸਾਰ ਕਰੇਗਾ। ਉਹ ਸੂਰਜ ਵਾਂਗਰ ਚਮਕੇਗਾ। ਲੋਕ ਉਸਦੇ ਦਰਸ਼ਨਾਂ ਨੂੰ ਦੂਰੋਂ ੨ ਨੱਸੇ ਆਉਣਗੇ। ਉਸ ਦਾ ਲੰਗਰ ਅਤੁਟ ਚੱਲੇਗਾ ਤੇ ਉਸ ਦੇ ਉਤੇ ਲੋਕੀਂ ਪੂਰਾ ਪੂਰਾ ਵਿਸ਼ਵਾਸ ਕਰਨਗੇ।*

## ਸ਼ਬਦ ਨੰਬਰ ੧੩੩ – ਗਉੜੀ ਮਹਲਾ ੫॥ (ਪੰਨਾ ੨੩੯)

ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ॥ ੧॥ ਰਹਾਉ॥ ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ॥ ਗੁਰ ਕੇ ਚਰਣ ਧੋਇ ਧੋਇ ਪੀਵਾ॥ ੧॥ ਗੁਰ ਕੀ ਰੇਣੁ ਨਿਤ ਮਜਨੁ ਕਰਉ॥ ਜਨਮ ਜਨਮ ਕੀ ਹਉਮੈ ਮਲੁ ਹਰਉ॥ ੨॥ ਤਿਸੁ ਗੁਰ ਕਉ ਝੂਲਾਵਉ ਪਾਖਾ॥ ਮਹਾ ਅਗਨਿ ਤੇ ਹਾਥੁ ਦੇ ਰਾਖਾ॥ ੩॥ ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਨੀ॥ ਜਿਸੁ ਗੁਰ ਤੇ ਅਕਲ ਗਤਿ ਜਾਨੀ॥ ੪॥ ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ॥ ਜਿਸੁ ਪਰਸਾਦਿ ਵੈਰੀ ਸਭ ਮੀਤ॥ ੫॥ ਜਿਨਿ ਗੁਰਿ ਮੋ

ਕਉ ਦੀਨਾ ਜੀਉ॥ ਆਪੁਨਾ ਦਾਸਰਾ ਆਪੇ ਮੁਲਿ ਲੀਉ॥ ੬॥ ਆਪੇ ਲਾਇਓ ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ॥ ੭॥ ਕਲਿ ਕਲੇਸ ਭੈ ਭ੍ਰਮ ਦੁਖ ਲਾਥਾ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ॥ ੮॥ ੯॥

## ਸ਼ਬਦ ਨੰਬਰ ੧੩੩ ਦੀ ਵਿਧੀ

*ਇਸ ਸ਼ਬਦ ਨੂੰ ਨਿਰਮਲ ਹਿਰਦੇ ਦੇ ਨਾਲ ਹਰ ਰੋਜ਼ ਅੰਮ੍ਰਿਤ ਵੇਲੇ ੭ ਵਾਰੀ ਜਪੇ ਤੇ ੨੧ ਦਿਨ ਜਪੇ ਅਤੇ ਆਪਣਾ ਮੂੰਹ ਚੜ੍ਹਦੇ ਵਾਲੇ ਪਾਸੇ ਰਖੇ। ਬਸ ਇਸ ਵਿਧੀ ਨਾਲ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਉਸ ਗੁਰਸਿੱਖ ਦਾ ਸਰੀਰ ਸਦਾ ਨਿਰੋਗ ਰਹਿੰਦਾ ਹੈ ਅਤੇ ਉਸਦੇ ਵਿਚ ਉੱਦਮ ਬਹੁਤਾ ਆਉਂਦਾ ਹੈ ਅਰਥਾਤ ਉਸਨੂੰ ਬੁਢਾਪੇ ਦੇ ਵਿਚ ਭੀ ਕਦੀ ਆਲਸ ਨਹੀਂ ਪੈਂਦਾ। ਜਿਸ ਦੇ ਨਾਲ ਉਸ ਦੇ ਮੂੰਹ ਦੀ ਸੁੰਦਰਤਾ ਦਿਨ ਦੂਨੀ ਰਾਤ ਚੌਗੁਨੀ ਵਧਦੀ ਰਹਿੰਦੀ ਹੈ ਤੇ ਉਸਦਾ ਮਾਨ ਹੁੰਦਾ ਹੈ।*

## ਸ਼ਬਦ ਨੰਬਰ ੧੩੪ – ਸੂਹੀ ਮਹਲਾ ੫॥ *(ਪੰਨਾ ੭੪੮)*

ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ॥ ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥ ੧॥ ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥ ੧॥ ਰਹਾਉ॥ ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ੨॥ ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥ ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ॥ ੩॥ ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥ ੪॥ ੭॥ ੫੪॥

## ਸ਼ਬਦ ਨੰਬਰ ੧੩੪ ਦੀ ਵਿਧੀ

*ਇਸ ਸ਼ਬਦ ਨੂੰ ਅੰਮ੍ਰਿਤ ਵੇਲੇ ਸੂਰਜ ਚੜ੍ਹਨ ਤੋਂ ਪਹਿਲਾਂ ਹਰ ਰੋਜ਼ ਚਾਨਣੇ ਪੱਖ ਦੀ ਦਿਨੀਂ ਪਹਾੜ ਵੱਲ ਮੂੰਹ ਕਰਕੇ ੨੧ ਦਿਨ ੧੧ ਵਾਰੀ ਪਵਿੱਤਰ ਦਿਲ ਦੇ ਨਾਲ ਜਾਪ ਕਰੇ ਤਾਂ ਉਸ ਮਨੁੱਖ ਦੀ ਗ਼ਰੀਬੀ ਦੂਰ ਹੋ ਜਾਂਦੀ ਹੈ ਤੇ ਉਸ ਦੇ ਘਰ ਨੌਂ ਨਿਧਾਂ ਤੇ ਬਾਰਾਂ ਸਿੱਧਾਂ ਆਪਣੇ ਆਪ*

ਆਉਂਦੀਆਂ ਹਨ ਅਤੇ ਉਸਦੇ ਘਰ ਨੌਕਰ ਚਾਕਰ ਹੱਥੀਂ ਛਾਵਾਂ ਕਰਦੇ ਹਨ ਤੇ ਆਪਣੀ ਉਮਰ ਬੜੀ ਸ਼ਾਨ ਦੇ ਨਾਲ ਗੁਜ਼ਾਰਦਾ ਹੈ।

## ਸ਼ਬਦ ਨੰਬਰ ੧੩੫ – ਸੂਹੀ ਮਹਲਾ ੫ ॥ (ਪੰਨਾ ੭੪੧)

ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥ ੧ ॥ ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥ ੧ ॥ ਰਹਾਉ ॥ ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥ ੨ ॥ ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ ਚੀਤਾ ॥ ੩ ॥ ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ ਗੁਣਤਾਸਿ ॥ ੪ ॥ ੧੮ ॥ ੨੪ ॥

## ਸ਼ਬਦ ਨੰਬਰ ੧੩੫ ਦੀ ਵਿਧੀ

ਇਸ ਪਵਿੱਤਰ ਮਹਾ ਵਾਕ ਨੂੰ ਸਵੇਰਸਾਰ ੩੧ ਦਿਨ ਹਰ ਰੋਜ਼ ਕੇਵਲ ੫ ਵਾਰੀ ਜਪਨਾ ਜਿਸਦੇ ਨਾਲ ਜੇਹੜੀ–੨ ਮਨ ਦੀ ਕਾਮਨਾ ਹੋਵੇ ਉਹ ਇਕ ਬਰਸ ਦੇ ਵਿਚ ਤਿੰਨ ਵਾਰੀ ਪੂਰੀ ਹੋਵੇਗੀ ਤੇ ਫੇਰ ਦੂਸਰੇ ਬਰਸ ਦੇ ਲਈ ਇਸੇ ਤਰ੍ਹਾਂ ਦੇ ਨਾਲ ਵਿਧੀ ਦੇ ਅਨੁਸਾਰ ਜਾਪ ਕਰੇ ਤਾਂ ਫੇਰ ਤਿੰਨ ਵਾਰੀ ਮਨੋਕਾਮਨਾ ਪੂਰੀ ਹੁੰਦੀ ਹੈ।

## ਸ਼ਬਦ ਨੰਬਰ ੧੩੬–ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥ (ਪੰਨਾ ੨੪੨)

ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥ ਗੁਰ ਪੂਛਿ ਲਿਖਉਗੀ ਜੀਉ ਸਬਦਿ ਸਨੇਹਾ ॥ ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ ॥ ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ ॥ ਸਾਚ ਕੀ ਮਤਿ ਸਦਾ ਨਉਤਨ ਸਬਦਿ ਨੇਹੁ ਨਵੇਲਓ ॥ ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥ ੩ ॥

## ਸ਼ਬਦ ਨੰਬਰ ੧੩੬ ਦੀ ਵਿਧੀ

ਇਹ ਸ਼ਬਦ ਕੇਵਲ ਭੈਣਾਂ ਦੇ ਸਿੱਧ ਕਰਨ ਵਾਲਾ ਹੈ। ਜਿਸ ਕਿਸੇ ਭੈਣ ਦਾ ਪਤੀ ਕਿਸੇ ਗੱਲ ਤੋਂ ਨਰਾਜ਼ ਹੋ ਕੇ ਘਰੋਂ ਕਿਤੇ ਚਲਾ ਗਿਆ ਹੋਵੇ ਤੇ ਉਸਦਾ ਕੋਈ ਪਤਾ ਨਾ ਲਗਦਾ ਹੋਵੇ ਤਾਂ ਉਹ ਭੈਣ ਉਪਰਲੇ ਸ਼ਬਦ ਨੰ: ੧੩੬ ਦਾ ਪਾਠ ਹਰ ਰੋਜ਼ ਰਾਤ ਅੱਧੀ ਦੇ ਵੇਲੇ ਮਨ ਨੂੰ ਸਤਿਗੁਰ ਨਾਨਕ ਦੇਵ ਜੀ ਦੇ ਚਰਣਾਂ ਵਿਚ ਜੋੜ ਕੇ ੧੧ ਪਾਠ ਕਰੇ ਤੇ ੧੫ ਦਿਨ ਰੋਜ਼ ਕਰੇ ਤਾਂ ਉਸ ਦਾ

*ਪਤੀ ਕਿਤੇ ਭੀ ਹੋਵੇ ਫੌਰਨ ਆਪਣੇ ਘਰ ਆ ਜਾਂਦਾ ਹੈ। ਜਦੋਂ ਘਰ ਆ ਜਾਵੇ ਤਾਂ ਪ੍ਰੇਮ ਸ਼ਰਧਾ ਦੇ ਨਾਲ ੧ ਪਾਠ ਅਖੰਡ ਪਾਠ ਦਾ ਕਰਵਾਵੇ ਅਤੇ ਕੜਾਹ ਦੀ ਦੇਗ ਆਪਣੀ ਤਾਕਤ ਦੇ ਮੁਤਾਬਕ ਵਰਤਾਵੇ।*

## *ਸ਼ਬਦ ਨੰਬਰ ੧੩੭ – ਗਉੜੀ ਛੰਤ ਮਹਲਾ ੧ ॥* *(ਪੰਨਾ ੨੪੩)*

ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥ ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥ ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥ ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥ ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥ ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥ ੧ ॥

## ਸ਼ਬਦ ਨੰਬਰ ੧੩੭ ਦੀ ਵਿਧੀ

*ਇਹ ਮਹਾਵਾਕ ਭੀ ਕੇਵਲ ਭੈਣਾ ਵਾਸਤੇ ਹੀ ਹੈ। ਫਰਕ ਕੇਵਲ ਇਹ ਹੈ ਕਿ ਇਹ ਸ਼ਬਦ ਦਿਨ ਦੇ ਵੇਲੇ ਚੜ੍ਹਦੇ ਸੂਰਜ ਦੀ ਵੱਲ ਮੂੰਹ ਕਰਕੇ ਕਰਨਾ ਚਾਹੀਦਾ ਹੈ। ਬਾਕੀ ਸਾਰੀ ਵਿਧੀ ਤੇ ਫਲ ਉਪਰ ਦੱਸੇ ਹੋਏ ਸ਼ਬਦ ਨੰ: ੧੩੬ ਵਾਂਗਰ ਹੀ ਹੁੰਦਾ ਹੈ।*

## *ਸ਼ਬਦ ਨੰਬਰ ੧੩੮ – ਗਉੜੀ ਮਹਲਾ ੩ ॥* *(ਪੰਨਾ ੨੪੪)*

ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥ ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥ ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥ ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥ ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ ॥ ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ ॥ ੪ ॥ ੨ ॥

## ਸ਼ਬਦ ਨੰਬਰ ੧੩੮ ਦੀ ਵਿਧੀ

*ਇਸ ਸ਼ਬਦ ਦੇ ਸਿੱਧ ਕਰਨ ਦਾ ਤਰੀਕਾ ਇਹ ਹੈ ਕਿ ਸਵੇਰਸਾਰ ਮੂੰਹ ਹਨੇਰੇ ਐਤਵਾਰ ਵਾਲੇ ਦਿਨ ਸ਼ਬਦ ਨੂੰ ਹਰ ਰੋਜ਼ ੧੫ ਦਿਨ ੨੧ ਵਾਰੀ ਜਪੇ ਪਰ ਐਤਵਾਰ ਤੋਂ ਸ਼ੁਰੂ ਕਰੇ ਤੇ ਮਨ ਪ੍ਰਮਾਤਮਾ ਦੇ ਵਿਚ ਲਗਾਈ ਰਖੇ ਤਾਂ ਇਸ ਦਾ ਫਲ ਇਹ ਹੈ ਕਿ ਜੋ ਮਾਲ ਡੰਗਰ ਅਰਥਾਤ*

ਗਊ, ਭੈਂਸ, ਘੋੜਾ ਜੋ ਭੀ ਗਵਾਚਾ ਹੋਵੇ ਉਹ ਝਟ ਪੱਟ ਲੱਭ ਪੈਂਦਾ ਹੈ ਤੇ ਬਹੁਤੀ ਸਿਰਦਰਦੀ ਨਹੀਂ ਕਰਨੀ ਪੈਂਦੀ।

## ਸ਼ਬਦ ਨੰਬਰ ੧੩੯

(ਪੰਨਾ ੨੪੭)

## ਰਾਗੁ ਗਉੜੀ ਛੰਤ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥ ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥ ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥ ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥ ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥ ਨਾਨਕ ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥ ੧ ॥

## ਸ਼ਬਦ ਨੰਬਰ ੧੩੯ ਦੀ ਵਿਧੀ

ਇਸ ਸ਼ਬਦ ਨੂੰ ਹਰ ਰੋਜ਼ ਮੂੰਹ ਹਨੇਰੇ ਉਠਕੇ ੧੩ ਦਿਨ ੭ ਮਾਲਾ ਰੋਜ ਕਰਨੀ ਤੇ ਆਪਣਾ ਮਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪਵਿੱਤਰ ਚਰਣਾਂ ਵਿਚ ਲਗਾਈ ਰਖਣਾ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸਦਾ ਫਲ ਇਹ ਹੈ ਕਿ ਉਸ ਭਗਤ ਦੇ ਘਰ ਵਿਚ ਕਦੀ ਕੋਈ ਬੱਚਾ ਬੀਮਾਰ ਨਹੀਂ ਹੁੰਦਾ ਤੇ ਜੇਕਰ ਕਿਸੇ ਬਾਲ ਨੂੰ ਕੋਈ ਮਾੜੀ ਮੋਟੀ ਤਕਲੀਫ ਹੋ ਭੀ ਜਾਵੇ ਤਾਂ ਕੋਈ ਵੱਡਾ (ਨੁਕਸਾਨ) ਨਹੀਂ ਹੁੰਦਾ ਅਰਥਾਤ ਅਕਾਲ ਚਲਾਣਾ ਨਹੀਂ ਹੁੰਦਾ। ਜਿਸ ਨੇ ਇਹ ਸ਼ਬਦ ਸਿੱਧ ਕੀਤਾ ਹੋਵੇ ਉਸ ਗੁਰਸਿੱਖ ਨੂੰ ਚਾਹੀਦਾ ਹੈ ਕਿ ਸੰਗ੍ਰਾਂਦ ਵਾਲੇ ਦਿਨ ਘਰ ਦੇ ਹਰ ਇਕ ਬਾਲ ਨੂੰ ਉਪਰਲਾ ਸ਼ਬਦ ਪੜ੍ਹਕੇ ਸਿਰ ਤੇ ਪਿਆਰ ਦੇਵੇ।

## ਸ਼ਬਦ ਨੰਬਰ ੧੪੦ – ਰਾਗੁ ਗਉੜੀ ਛੰਤ ਮਹਲਾ ੫ ॥

(ਪੰਨਾ ੨੪੭)

ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥ ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥ ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥ ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥ ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥ ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥ ੪ ॥ ੧ ॥

## ਸ਼ਬਦ ਨੰਬਰ ੧੪੦ ਦੀ ਵਿਧੀ

ਇਸ ਸ਼ਬਦ ਨੰ: ੧੪੦ ਨੂੰ ਹਰ ਦਿਨ ਸਵੇਰੇ ਜਦੋਂ ਸੂਰਜ ਨਿਕਲੇ ਤਾਂ ਉਸਦੇ ਵੱਲ ਮੂੰਹ ਕਰਕੇ

ਤੇ ਆਪਣੇ ਮਨ ਦੇ ਵਿਚ ਉਸ ਅਕਾਲ ਪੁਰਖ ਨੂੰ ਧਰ ਕੇ ੨੧ ਵਾਰੀ ੧੪ ਦਿਨ ਜਪੇ ਤਾਂ ਉਸੇ ਮਹੀਨੇ ਦੇ ਅੰਦਰ ਉਸਦੇ ਘਰ ਕੋਈ ਸ਼ਗਣ ਸੁਵਾਰਥ ਹੋਵੇਗਾ ਤੇ ਖੁਸ਼ੀਆਂ ਦੇਖਣ ਦਾ ਦਿਨ ਛੇਤੀ ਹੀ ਆਉਂਦਾ ਹੈ ਤੇ ਮਨੋਕਾਮਨਾ ਪੂਰਣ ਹੁੰਦੀ ਹੈ।

## ਸ਼ਬਦ ਨੰਬਰ ੧੪੧ – ਗਉੜੀ ਬਾਵਨ ਅਖਰੀ ਮਹਲਾ ੫॥ (ਪੰਨਾ ੨੫੪)

ਛਛਾ ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ ਪਾਨੀਹਾਰੇ॥ ਛਛਾ ਛਾਰੁ ਹੋਤ ਤੇਰੇ ਸੰਤਾ॥ ਅਪਨੀ ਕ੍ਰਿਪਾ ਕਰਹੁ ਭਗਵੰਤਾ॥ ਛਾਡਿ ਸਿਆਨਪ ਬਹੁ ਚਤੁਰਾਈ॥ ਸੰਤਨ ਕੀ ਮਨ ਟੇਕ ਟਿਕਾਈ॥ ਛਾਰੁ ਕੀ ਪੁਤਰੀ ਪਰਮ ਗਤਿ ਪਾਈ॥ ਨਾਨਕ ਜਾ ਕਉ ਸੰਤ ਸਹਾਈ॥ ੨੩॥

## ਸ਼ਬਦ ਨੰਬਰ ੧੪੧ ਦੀ ਵਿਧੀ

ਇਸ ਪਵਿੱਤਰ ਸ਼ਬਦ ੧੪੧ ਨੂੰ ਹਰ ਰੋਜ਼ ੨੫ ਦਿਨ ਅੰਮ੍ਰਿਤ ਵੇਲੇ ਚੜ੍ਹਦੇ ਵੱਲ ਮੂੰਹ ਕਰਕੇ ੫ ਮਾਲਾ ਫੇਰੇ ਤੇ ਆਪਣੇ ਮਨ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਚਰਣਾਂ ਵਿਚ ਧਰੀ ਰਖੇ। ਇਸ ਦਾ ਫਲ ਇਹ ਹੈ ਕਿ ਜਿਸਨੂੰ ਇਹ ਸ਼ਬਦ ਸਿੱਧ ਹੋ ਜਾਵੇ ਉਸ ਮਨੁੱਖ ਨਾਲ ਜਿਹੜਾ ਵੈਰ ਦੁਸ਼ਮਨੀ ਕਰੇਗਾ ਉਸਦਾ ਨਾਸ ਹੋ ਜਾਵੇਗਾ ਤੇ ਉਸ ਅਕਾਰਨ ਦੁਸ਼ਮਨੀ ਕਰਨ ਵਾਲੇ ਨੂੰ ਕਦੀ ਸੁੱਖ ਦਾ ਸੁਵਾਸ ਨਹੀਂ ਆਵੇਗਾ।

## ਸ਼ਬਦ ਨੰਬਰ ੧੪੨ – ਗਉੜੀ ਸੁਖਮਨੀ ਮ: ੫॥ (ਪੰਨਾ ੨੬੮)

ਤੂ ਠਾਕੁਰੁ ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ॥ ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥ ਕੋਇ ਨ ਜਾਨੈ ਤੁਮਰਾ ਅੰਤੁ॥ ਊਚੇ ਤੇ ਊਚਾ ਭਗਵੰਤ॥ ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥ ਤੁਮ ਤੇ ਹੋਇ ਸੁ ਆਗਿਆਕਾਰੀ॥ ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥ ਨਾਨਕ ਦਾਸ ਸਦਾ ਕੁਰਬਾਨੀ॥ ੮॥ ੪॥

## ਸ਼ਬਦ ਨੰਬਰ ੧੪੨ ਦੀ ਵਿਧੀ

ਸੁਖਮਨੀ ਦੇ ਇਸ ਮਹਾ ਪਵਿੱਤਰ ਸ਼ਬਦ ਨੂੰ ਜਿਹੜਾ ਮਨੁੱਖ ਜਾਂ ਜਿਹੜੀ ਜਨਾਨੀ ੨੧ ਦਿਨ ਸਵੇਰਸਾਰ ੧ ਮਾਲਾ ਫੇਰਕੇ ਸਿੱਧ ਕਰ ਲੈਂਦਾ ਹੈ। ਉਸ ਨੂੰ ਹਰ ਕਿਸਮ ਦੇ ਸੁੱਖ ਪ੍ਰਾਪਤ ਹੁੰਦੇ ਹਨ ਅਰਥਾਤ ਉਸਦੇ ਸਰੀਰ ਨੂੰ ਤੇ ਉਸ ਦੇ ਮਨ ਨੂੰ ਕਿਸੇ ਕਿਸਮ ਦਾ ਕੋਈ ਦੁਖ ਨਹੀਂ ਸਤਾਵੇਗਾ ਅੰਤ ਉਸਦੇ ਘਰ ਵਿਚ ਹਰ ਇਕ ਪ੍ਰਕਾਰ ਦੀਆਂ ਪਵਿੱਤਰ ਚੀਜ਼ਾਂ ਆਪਣੇ ਆਪ ਹੀ

ਆ ਜਾਂਦੀਆਂ ਹਨ ਤੇ ਉਸ ਨੂੰ ਉਹਨਾਂ ਦੀ ਪ੍ਰਾਪਤੀ ਦੇ ਲਈ ਕੋਈ ਖਾਸ ਕਿਸਮ ਦੀ ਤਕਲੀਫ ਨਹੀਂ ਕਰਨੀ ਪੈਂਦੀ।

## ਸ਼ਬਦ ਨੰਬਰ ੧੪੩ – ਗਉੜੀ ਕੀ ਵਾਰ ਮ: ੫॥ (ਪੰਨਾ ੩੧੯)

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥ ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥ ੧॥ ਮ: ੫॥ ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ॥ ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ॥ ੨॥ ਪਉੜੀ॥ ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ॥ ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ॥ ਮਨ ਤਨ ਭੀਤਰਿ ਮਉਲਿਆ ਹਰਿ ਰੰਗਿ ਜਨੁ ਰਾਤਾ॥ ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ॥ ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ॥ ੬॥

## ਸ਼ਬਦ ਨੰਬਰ ੧੪੩ ਦੀ ਵਿਧੀ

*ਇਸ ਸ਼ਬਦ ਨੂੰ ਸਿੱਧ ਕਰਨ ਦੀ ਇਹ ਵਿਧੀ ਹੈ ਕਿ ਹਰ ਰੋਜ਼ ਲਗਾਤਾਰ ੨੧ ਦਿਨ ਸਵੇਰੇ ਮੂੰਹ ਹਨੇਰੇ ਇਸ ਸ਼ਬਦ ਨੰ: ੧੪੩ ਦੇ ੧੪ ਪਾਠ ਕਰੋ ਤੇ ਜਾਪ ਕਰਦੇ ਵੇਲੇ ਗੁਰੂ ਮਹਾਰਾਜ ਦਸ਼ਮੇਸ਼ ਪਿਤਾ ਸ੍ਰੀ ਕਲਗੀਧਰ ਦੇ ਚਰਣਾਂ ਵਿਚ ਮਨ ਨੂੰ ਲਗਾਈ ਰਖੇ ਤਾਂ ਉਸ ਗੁਰਮੁਖ ਦੀਆਂ ਸਭ ਆਸਾਂ ਪੂਰਨ ਹੋ ਜਾਂਦੀਆਂ ਹਨ ਤੇ ਉਹ ਮਨੁੱਖ ਆਪਣਾ ਨਵਾਂ ਤੇ ਬੜਾ ਆਲੀਸ਼ਾਨ ਮਕਾਨ ਬਣਵਾਉਂਦਾ ਹੈ। ਜਿਸ ਦੇ ਵਿਚ ਪਰਵਾਰ ਦੇ ਸਮੇਤ ਸੁਖੀ ਵਸਦਾ ਹੈ।*

## ਸ਼ਬਦ ਨੰਬਰ ੧੪੪ – ਗਉੜੀ ਕੀ ਵਾਰ ਮ: ੫॥ (ਪੰਨਾ ੩੨੦)

ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ॥ ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ॥ ੨॥ ਪਉੜੀ॥ ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥ ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥ ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ॥ ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥ ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥ ੯॥

## ਸ਼ਬਦ ਨੰਬਰ ੧੪੪ ਦੀ ਵਿਧੀ

*ਉਪਰ ਲਿਖੇ ਹੋਏ ਸ਼ਬਦ ਨੂੰ ਚਾਨਣੇ ਪੱਖ ਦੇ ਵਿਚ ਹਰ ਰੋਜ਼ ਸਵੇਰਸਾਰ ੨੦ ਦਿਨ ਕਿਸੇ ਖੂਹ*

ਉਤੇ ਬੈਠਕੇ ਤੇ ਮਨ ਨੂੰ ਵਾਹਿਗੁਰੂ ਦੇ ਚਰਣਾਂ ਵਿਚ ਲਗਾ ਕੇ ੨ ਮਾਲਾ ਜਪੇ ਤਾਂ ਇਹ ਸ਼ਬਦ ਨੰ: ੧੪੪ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਉਸ ਗੁਰਮੁਖ ਪੁਰਖ ਦੀ ਉਮਰ ਵਧਦੀ ਹੈ। ਜਿਹੜਾ ਕੰਮ ਯੋਗ ਅਭਿਆਸ ਵਰਗੇ ਬੜੇ ਔਖੇ ਕੰਮ ਨਾਲ ਭੀ ਪੂਰਾ ਪੂਰਾ ਸਿੱਧ ਹੋਣਾ ਬੜਾ ਮੁਸ਼ਕਿਲ ਹੈ ਉਹ ਕੰਮ ਇਸ ਸ਼ਬਦ ਨੂੰ ਸਿੱਧ ਕਰਨ ਦੇ ਨਾਲ ਪੂਰਾ ਹੋ ਜਾਂਦਾ ਹੈ। ਅਨੇਕਾਂ ਗੁਰਮੁਖਾਂ ਨੇ ਇਸ ਨੂੰ ਪਰਤਾ ਕੇ ਦੇਖ ਲੀਤਾ ਹੈ। ਜਿਨ੍ਹਾਂ ਨੂੰ ਬੜੇ ਬੜੇ ਹਸਤ ਰੇਖਾ ਦੇ ਵਿਦਵਾਨਾਂ ਨੇ ਕਿਹਾ ਕਿ ਆਪਦੀ ਉਮਰ ੫੦ ਸਾਲ ਤੀਕ ਹੈ। ਉਹ ਇਸ ਸ਼ਬਦ ਦੀ ਸਿੱਧੀ ਕਰਕੇ ਆਪਣੀ ਉਮਰ ੮੫ ਸਾਲ ਤਕ ਭੋਗ ਕੇ ਸੱਚ-ਖੰਡ ਵਾਸੀ ਹੋਏ ਸੁਣੇ ਜਾਂਦੇ ਹਨ। ਇਸ ਲਈ ਉਮਰ ਦੇ ਵਧਾਉਣ ਵਾਸਤੇ ਉਪਰਲਾ ਸ਼ਬਦ ਨੰ: ੧੪੪ ਬੜਾ ਹੀ ਗੁਣਕਾਰਕ ਹੈ।

## ਸ਼ਬਦ ਨੰਬਰ ੧੪੫ – ਗਉੜੀ ਗੁਆਰੇਰੀ ਸ੍ਰੀ ਕਬੀਰ ਜੀ ।। (ਪੰਨਾ ੩੨੩)

ਅਬ ਮੋਹਿ ਜਲਤ ਰਾਮ ਜਲੁ ਪਾਇਆ ।। ਰਾਮ ਉਦਕਿ ਤਨੁ ਜਲਤ ਬੁਝਾਇਆ ।। ੧ ।। ਰਹਾਉ ।। ਮਨੁ ਮਾਰਣ ਕਾਰਣਿ ਬਨ ਜਾਈਐ ।। ਸੋ ਜਲੁ ਬਿਨੁ ਭਗਵੰਤ ਨ ਪਾਈਐ ।। ੧ ।। ਜਿਹ ਪਾਵਕ ਸੁਰਿ ਨਰ ਹੈ ਜਾਰੇ ।। ਰਾਮ ਉਦਕਿ ਜਨ ਜਲਤ ਉਬਾਰੇ ।। ੨ ।। ਭਵ ਸਾਗਰ ਸੁਖ ਸਾਗਰ ਮਾਹੀ ।। ਪੀਵਿ ਰਹੇ ਜਲ ਨਿਖੁਟਤ ਨਾਹੀ ।। ੩ ।। ਕਹਿ ਕਬੀਰ ਭਜੁ ਸਾਰਿੰਗਪਾਨੀ ।। ਰਾਮ ਉਦਕਿ ਮੇਰੀ ਤਿਖਾ ਬੁਝਾਨੀ ।। ੪ ।। ੧ ।।

## ਸ਼ਬਦ ਨੰਬਰ ੧੪੫ ਦੀ ਵਿਧੀ

ਇਸ ਸ਼ਬਦ ਨੂੰ ਦਿਨ ਦੀ ਦੁਪਹਿਰ ਦੇ ਵੇਲੇ ਕਿਸੇ ਨਿੰਮ ਦੇ ਦਰੱਖਤ ਦੇ ਹੇਠਾਂ ਬੈਠ ਕੇ ੨੧ ਦਿਨ ੫੦ ਵਾਰੀ ਪਾਠ ਕਰੇ ਤਾਂ ਇਹ ਸ਼ਬਦ ਪੂਰਾ ਸਿੱਧ ਹੁੰਦਾ ਹੈ। ਇਸ ਦਾ ਫਲ ਇਹ ਹੈ ਕਿ ਜਿਨ੍ਹਾਂ ਦੇਸਾਂ ਵਿਚ ਪਾਣੀ ਲਾਗ ਦੀ ਬੀਮਾਰੀ ਹੋ ਜਾਂਦੀ ਹੈ ਤੇ ਮੁਸਾਫਰੀ ਦੇ ਵਿਚ ਬੜਾ ਦੁੱਖ ਹੁੰਦਾ ਹੈ। ਜਿਸਦੇ ਇਹ ਸ਼ਬਦ ਸਿੱਧ ਹੋ ਜਾਵੇ ਉਸ ਨੂੰ ਪਾਣੀ ਲਾਗ ਦੀ ਤਕਲੀਫ ਕਿਸੇ ਮੁਲਕ ਵਿਚ ਜਾਣ ਨਾਲ ਭੀ ਨਹੀਂ ਹੁੰਦੀ ਤੇ ਨਾਲੇ ਉਹ ਗੁਰਮੁਖ ਪਾਣੀ ਦੀ ਪਿਆਸ ਨੂੰ ਕੁਝ ਦਿਨਾਂ ਦੇ ਲਈ ਯੋਗੀਆਂ ਦੇ ਵਾਂਗਰ ਰੋਕ ਭੀ ਸਕਦਾ ਹੈ।

## ਸ਼ਬਦ ਨੰਬਰ ੧੪੬ – ਗਉੜੀ ਕਬੀਰ ਜੀ ।। (ਪੰਨਾ ੩੨੩)

ਮਾਧਉ ਜਲ ਕੀ ਪਿਆਸ ਨ ਜਾਇ ।। ਜਲ ਮਹਿ ਅਗਨਿ ਉਠੀ ਅਧਿਕਾਇ ।। ੧ ।। ਰਹਾਉ ।। ਤੂੰ ਜਲ ਨਿਧਿ ਹਉ ਜਲ ਕਾ ਮੀਨੁ ।। ਜਲ ਮਹਿ ਰਹਉ ਜਲਹਿ ਬਿਨੁ ਖੀਨੁ ।। ੧ ।। ਤੂੰ ਪਿੰਜਰੁ ਹਉ ਸੂਅਟਾ ਤੋਰ ।। ਜਮੁ

ਮੰਜਾਰੁ ਕਹਾ ਕਰੈ ਮੋਰ॥ ੨॥ ਤੂੰ ਤਰਵਰੁ ਹਉ ਪੰਖੀ ਆਹਿ॥ ਮੰਦਭਾਗੀ ਤੇਰੋ ਦਰਸਨੁ ਨਾਹਿ॥ ੩॥ ਤੂੰ ਸਤਿਗੁਰੁ ਹਉ ਨਉਤਨੁ ਚੇਲਾ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ॥ ੪॥ ੨॥

## ਸ਼ਬਦ ਨੰਬਰ ੧੪੬ ਦੀ ਵਿਧੀ

*ਮਹਾਤਮਾ ਸ੍ਰੀ ਕਬੀਰ ਜੀ ਦਾ ਇਹ ਸ਼ਬਦ ਸੰਧਿਆ (ਸ਼ਾਮ) ਦੇ ਵੇਲੇ ਜੇਕਰ ਕੋਈ ਮਾਈ ਭਾਈ ਗਉੜੀ ਰਾਗ ਦੇ ਵਿਚ ੭ ਦਿਨ ਹਰ ਰੋਜ਼ ੨ ਵਾਰੀ ਕਈ ਸਾਜ਼ ਮਸਲਿਨ ਤਾਨਪੁਰਾ, ਬਾਜਾ ਜਾਂ ਕੋਈ ਹੋਰ ਸਾਜ਼ ਮਿਲਾਕੇ ਤੇ ਸਤਿਗੁਰੂ ਸ੍ਰੀ ਨਾਨਕ ਦੇਵ ਜੀ ਮਹਾਰਾਜ ਦੇ ਚਰਣਾਂ ਦੇ ਨਾਲ ਆਪਣਾ ਮਨ ਜੋੜਕੇ ਅਲਾਪਦਾ ਹੈ ਤਾਂ ਉਹ ਮਾਈ ਭਾਈ ਅਨੇਕਾਂ ਤੀਰਥਾਂ ਤੇ ਅਸ਼ਨਾਨ ਕਰਦਾ ਹੈ ਤੇ ਆਪਣੀ ਖੁਸ਼ੀ ਦੇ ਨਾਲ ਅਨੇਕਾਂ ਦੇਸ਼ਾਂ ਦੀ ਸੈਰ ਕਰਦਾ ਹੈ ਤੇ ਅਨੇਕਾਂ ਮਹਾਂ ਪੁਰਖਾਂ ਤੇ ਮਹਾਤਮਾਵਾਂ ਦੇ ਦਰਸ਼ਨਾਂ ਦੇ ਨਾਲ ਆਪਣੀ ਕਾਇਆ ਨੂੰ ਪਵਿੱਤਰ ਕਰਦਾ ਹੈ। ਉਹ ਸ਼ਬਦ ਅਸੀਂ ਹੇਠਾਂ ਦਰਜ ਕਰਨੇ ਹਾਂ।*

## *ਸ਼ਬਦ ਨੰਬਰ ੧੪੭ – ਸਲੋਕ ਮ: ੫॥* (ਪੰਨਾ ੩੨੩)

ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ॥ ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ॥ ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ॥ ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ॥ ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥ ੨੧॥ ੧॥ ਸੁਧੁ ਕੀਚੇ॥

## ਸ਼ਬਦ ਨੰਬਰ ੧੪੭ ਦੀ ਵਿਧੀ

*ਇਸ ਸ਼ਬਦ ਨੰ: ੧੪੭ ਨੂੰ ਹਰ ਰੋਜ਼ ਪ੍ਰਾਤ ਸਮੇਂ ਸੂਰਜ ਚੜ੍ਹਨ ਤੋਂ ਪਹਿਲਾਂ ੧੧ ਦਿਨ ੫੧ ਵਾਰੀ ਜਪੇ ਅਤੇ ਆਪਣਾ ਮਨ ਉਸ ਅਕਾਲ ਪੁਰਖ ਦੇ ਚਰਣ ਕਮਲਾਂ ਦੇ ਨਾਲ ਜੋੜੀ ਰਖੇ ਤੇ ਆਪਣੇ ਨੱਕ ਦੀ ਅਗਲੀ ਨੋਕ ਨੂੰ ਦੇਖੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਫਲ ਇਹ ਹੈ ਕਿ ਉਸ ਪੁਰਖ ਦੀ ਗ਼ਰੀਬੀ ਦੂਰ ਹੋ ਜਾਂਦੀ ਹੈ ਅਤੇ ਉਸ ਦੇ ਦੁਆਰ ਤੇ ਘੋੜੇ ਹਾਥੀ ਤੇ ਦੁਵਾਰ ਪਾਲ ਦਿਸਦੇ ਹਨ। ਲਛਮੀ ਧੜਾ ਧੜ ਉਸ ਦੇ ਪਾਸ ਆਵੇਗੀ।*

## *ਸ਼ਬਦ ਨੰਬਰ ੧੪੮ – ਕਬੀਰ ਜੀ ਗਉੜੀ॥* (ਪੰਨਾ ੩੨੪)

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥ ਜਾ ਕੈ ਰਿਦੈ ਭਾਉ ਹੈ ਦੂਜਾ॥ ੧॥ ਰੇ ਜਨ ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ ਚਤੁਰਭੁਜੁ

ਪਾਈਐ॥ ਰਹਾਉ॥ ਪਰਹਰੁ ਲੋਭੁ ਅਰੁ ਲੋਕਾਚਾਰੁ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ॥੨॥ ਕਰਮ ਕਰਤ ਬਧੇ ਅਹੰਮੇਵ॥ ਮਿਲਿ ਪਾਥਰ ਕੀ ਕਰਹੀ ਸੇਵ॥੩॥ ਕਹੁ ਕਬੀਰ ਭਗਤਿ ਕਰਿ ਪਾਇਆ॥ ਭੋਲੇ ਭਾਇ ਮਿਲੇ ਰਘੁਰਾਇਆ॥੪॥੬॥

## ਸ਼ਬਦ ਨੰਬਰ ੧੪੮ ਦੀ ਵਿਧੀ

ਇਹ ਸ਼ਬਦ ਦਿਨ ਦੇ ਤੀਸਰੇ ਪਹਿਰ ਵੇਲੇ ਹਰ ਰੋਜ਼ ੧੭ ਦਿਨ ੧ ਮਾਲਾ ਰੋਜ਼ ਫੇਰੇ ਤੇ ਆਪਣਾ ਮਨ ਸ੍ਰੀ ਗੁਰੂ ਦਸਮੇਸ਼ ਪਿਤਾ ਜੀ ਦੇ ਚਰਣਾਂ ਦੇ ਨਾਲ ਜੋੜੀ ਰਖੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੋਵੇਗਾ ਕਿ ਉਸ ਪੁਰਖ ਦਾ ਆਵਾਗਉਨ ਮਿਟ ਜਾਂਦਾ ਹੈ ਤੇ ਉਸਦੀ ਮੁਕਤੀ ਹੋ ਜਾਂਦੀ ਹੈ ਤੇ ਉਹ ਮਾਈ ਭਾਈ ਹਰਖ ਸ਼ੋਕ ਤੋਂ ਰਹਿਤ ਹੋ ਕੇ ਜਿੰਨਾਂ ਚਿਰ ਜੀਂਵਦਾ ਹੈ ਉਸ ਨੂੰ ਸੰਸਾਰੀ ਸੁਖ ਦੁਖ ਸੁਖੀ ਦੁਖੀ ਨਹੀਂ ਕਰਦੇ ਤੇ ਜਦੋਂ ਪੁਰਾਣੇ ਸਰੀਰ ਨੂੰ ਤਿਆਗਦਾ ਹੈ ਤਾਂ ਉਹ ਮੁੜ ਇਸ ਗਰਭ ਜੂਨ ਵਿਚ ਨਹੀਂ ਪੈਂਦਾ। ਇਸ ਸ਼ਬਦ ਦਾ ਬੜਾ ਭਾਰਾ ਗੁਣ ਹੈ।

## ਸ਼ਬਦ ਨੰਬਰ ੧੪੯ – ਗਉੜੀ ਕਬੀਰ ਜੀ॥ (ਪੰਨਾ ੩੨੭)

ਕਤ ਨਹੀ ਠਉਰ ਮੂਲੁ ਕਤ ਲਾਵਉ॥ ਖੋਜਤ ਤਨ ਮਹਿ ਠਉਰ ਨ ਪਾਵਉ॥੧॥ ਲਾਗੀ ਹੋਇ ਸੁ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥੧॥ ਰਹਾਉ॥ ਏਕ ਭਾਇ ਦੇਖਉ ਸਭ ਨਾਰੀ॥ ਕਿਆ ਜਾਨਉ ਸਹ ਕਉਨ ਪਿਆਰੀ॥੨॥ ਕਹੁ ਕਬੀਰ ਜਾ ਕੈ ਮਸਤਕਿ ਭਾਗੁ॥ ਸਭ ਪਰਹਰਿ ਤਾ ਕਉ ਮਿਲੈ ਸੁਹਾਗੁ॥੩॥੨੧॥

## ਸ਼ਬਦ ਨੰਬਰ ੧੪੯ ਦੀ ਵਿਧੀ

ਇਸ ਸ਼ਬਦ ਨੂੰ ਜਿਹੜੀ ਭੈਣ ਸੱਚੇ ਦਿਲ ਦੇ ਨਾਲ ਸ੍ਰੀ ਗੁਰੂ ਨਾਨਕ ਦੇਵ ਦੇ ਚਰਣਾਂ ਦਾ ਧਿਆਨ ਧਰਕੇ ੧੧ ਦਿਨ ਹਰ ਰੋਜ਼ ਤੜਕੇ ਸੂਰਜ ਚੜ੍ਹਨ ਤੋਂ ਪਹਿਲਾਂ ਬੈਠ ਕੇ ੧ ਮਾਲਾ ਰੋਜ਼ ਫੇਰਦੀ ਹੈ। ਉਹ ਕਦੀ ਭੀ ਵਿਧਵਾ ਨਹੀਂ ਹੁੰਦੀ। ਸ਼ਰਤ ਕੇਵਲ ਇਹ ਹੈ ਕਿ ਉਹ ਭੈਣ ਤਨੋਂ ਮਨੋਂ ਪਤੀ ਬਰਤਾ ਹੋਵੇ ਤੇ ਆਪਣੇ ਸੱਸ ਸਹੁਰੇ ਦੀ ਸੇਵਾ ਕਰਨ ਵਾਲੀ ਹੋਵੇ। ਲੜਕੀ ਕੁਪੱਤੀ ਨਹੀਂ ਹੋਣੀ ਚਾਹੀਦੀ।

## ਸ਼ਬਦ ਨੰਬਰ ੧੫੦ – ਗਉੜੀ ਕਬੀਰ ਜੀ ਤਿਪਦੇ ॥ (ਪੰਨਾ ੩੨੭)

ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥ ੧ ॥ ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥ ਸਹਜ ਸੁਭਾਇ ਮੇਰਾ ਮਨੁ ਮਾਨਿਆ ॥ ੧ ॥ ਰਹਾਉ ॥ ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ ॥ ਰਾਮ ਭਗਤਿ ਬੈਠੇ ਘਰਿ ਆਇਆ ॥ ੨ ॥ ਕਹੁ ਕਬੀਰ ਚੰਚਲ ਮਤਿ ਤਿਆਗੀ ॥ ਕੇਵਲ ਰਾਮ ਭਗਤਿ ਨਿਜ ਭਾਗੀ ॥ ੩ ॥ ੧ ॥ ੧੯ ॥

## ਸ਼ਬਦ ਨੰਬਰ ੧੫੦ ਦੀ ਵਿਧੀ

*ਇਸ ਪਰਮ ਪਵਿਤਰ ਮਹਾਤਮਾ ਕਬੀਰ ਜੀ ਦੇ ਸ਼ਬਦ ਨੂੰ ੫੦ ਦਿਨ ਸਵੇਰਸਾਰ ੧੦ ਵਾਰੀ ਜਪਦਾ ਹੈ। ਉਸਨੂੰ ਪੈਦਲ ਮੁਸੀਬਤ ਦਾ ਪੈਂਡਾ ਕਦੀ ਨਹੀਂ ਪੈਂਦਾ। ਹਮੇਸ਼ਾਂ ਉਸਦੇ ਦੁਵਾਰੇ ਤੇ ਘੋੜੇ ਗੱਡੀਆਂ ਤੇ ਮੋਟਰਾਂ ਅਤੇ ਹੋਰ ਸੁਵਾਰੀਆਂ ਰਹਿੰਦੀਆਂ ਹਨ ਤੇ ਸੁੱਖ ਦੀ ਉਮਰ ਗੁਜ਼ਾਰਦਾ ਹੈ।*

## ਸ਼ਬਦ ਨੰਬਰ ੧੫੧ – ਰਾਗੁ ਗਉੜੀ ਪੂਰਬੀ ਕਬੀਰ ਜੀ ॥ (ਪੰਨਾ ੩੩੭)

ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥ ੧ ॥ ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥ ੧ ॥ ਰਹਾਉ ॥ ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ ਪਾਰਿ ਲਘਾਵੈ ॥ ੨ ॥ ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥ ਚੂਕਿ ਗਈ ਫਿਰਿ ਆਵਨ ਜਾਨੀ ॥ ੩ ॥ ਕਹੁ ਕਬੀਰ ਭਜੁ ਸਾਰਿਗਪਾਨੀ ॥ ਉਰਵਾਰਿ ਪਾਰਿ ਸਭ ਏਕੋ ਦਾਨੀ ॥ ੪ ॥ ੨ ॥ ੧੦ ॥ ੬੧ ॥

## ਸ਼ਬਦ ਨੰਬਰ ੧੫੧ ਦੀ ਵਿਧੀ

*ਸ਼ਬਦ ਨੰ: ੧੫੧ ਦਾ ਪਾਠ ਸਵੇਰੇ ਸੂਰਜ ਵੱਲ ਮੂੰਹ ਕਰਕੇ ਤੇ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਚਰਣ ਕਮਲਾਂ ਵੱਲ ਧਿਆਨ ਕਰਕੇ ਹਰ ਰੋਜ਼ ੧੧ ਕਰੇ ਤੇ ਇਹ ਨੇਮ ੨੧ ਦਿਨ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ ਤੇ ਕਾਮਣਾਂ ਪੂਰਨ ਕਰਦਾ ਹੈ। ਇਸ ਦਾ ਖਾਸ ਫਲ ਇਹ ਹੈ ਕਿ ਜੇਕਰ ਕੁਦਰਤੀ ਕਿਸੇ ਬੇੜੀ ਜਾਂ ਜਹਾਜ਼ ਵਿਚ ਸਫਰ ਕਰਦੇ ਕਰਦੇ ਉਹ ਬੇੜੀ ਜਾਂ ਜਹਾਜ਼ ਖਤਰੇ ਵਿਚ ਫਸ ਜਾਵੇ ਜਾਂ ਕਿਸੇ ਤੁਫਾਨ ਦੇ ਆਉਣ ਤੇ ਜਹਾਜ਼ ਨੂੰ ਖਤਰਾ ਹੋ ਜਾਵੇ ਤਾਂ ਜਿਸ ਦੇ ਇਹ ਸ਼ਬਦ ਸਿੱਧ ਹੋਵੇ। ਉਹ ਵਾਹਿਗੁਰੂ ਦਾ ਧਿਆਨ ਧਰਕੇ ਇਕ ਵਾਰੀ ਇਹ ਸ਼ਬਦ*

ਪੜ੍ਹੇ ਤਾਂ ਉਹ ਜਹਾਜ਼ ਜਾਂ ਬੇੜੀ ਖਤਰੇ ਤੋਂ ਨਿਕਲ ਜਾਵੇਗੀ ਤੇ ਕਿਨਾਰੇ ਲਗ ਜਾਂਦੀ ਹੈ। ਜਿਸ ਦੇ ਨਾਲ ਅਨੇਕਾਂ ਜੀਆਂ ਦਾ ਭਲਾ ਹੁੰਦਾ ਹੈ।

## ਸ਼ਬਦ ਨੰਬਰ ੧੫੨ – ਗਉੜੀ ਕਬੀਰ ਜੀ ।। (ਪੰਨਾ ੩੩੮)

ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ।। ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ ।। ੧ ।। ਬੰਦੇ ਬੰਦਗੀ ਇਕਤੀਆਰ ।। ਸਾਹਿਬੁ ਰੋਸੁ ਧਰਉ ਕਿ ਪਿਆਰੁ ।। ੧ ।। ਰਹਾਉ ।। ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ ।। ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ।। ੨ ।। ੧੮ ।। ੬੯ ।।

## ਸ਼ਬਦ ਨੰਬਰ ੧੫੨ ਦੀ ਵਿਧੀ

*ਇਸ ਸ਼ਬਦ ਦੇ ਸਿੱਧ ਕਰਨ ਦੀ ਵਿਧੀ ਇਸ ਪ੍ਰਕਾਰ ਹੈ ਕਿ ਮੂੰਹ ਹਨੇਰੇ ਉੱਠਕੇ ਤੇ ਚੜ੍ਹਦੇ ਪਾਸੇ ਵੱਲ ਮੂੰਹ ਕਰਕੇ ਇਸ ਸ਼ਬਦ ਦੇ ਹਰ ਰੋਜ਼ ੧੩ ਦਿਨ ੧੯ ਪਾਠ ਹਰ ਰੋਜ਼ ਕਰੇ। ਫਲ ਇਹ ਹੈ ਕਿ ਉਸ ਪੁਰਖ ਦੀ ਇਛਿਆ ਦੇ ਮੁਤਾਬਕ ਉਸ ਨੂੰ ਬੜੀ ਸੁੰਦਰ ਸੁਸ਼ੀਲ ਤੇ ਸਤਵੰਤੀ ਨਾਰ ਮਿਲਦੀ ਹੈ ਤੇ ਜੇਕਰ ਕੋਈ ਭੈਣ ਇਸ ਸ਼ਬਦ ਨੂੰ ਸਿੱਧ ਕਰ ਲਵੇ ਤਾਂ ਉਸ ਦੇ ਮਨ ਭਾਉਂਦਾ ਤੇ ਹਰ ਤਰ੍ਹਾਂ ਸੁਵਾਗਤ ਤੇ ਪਾਲਨ ਕਰਨ ਵਾਲਾ ਪਤੀ ਮਿਲਦਾ ਹੈ। ਜਿਸ ਦੇ ਨਾਲ ਉਹ ਭੈਣ ਸਾਰੀ ਉਮਰ ਖੁਸ਼ੀ ਨਾਲ ਗੁਜ਼ਾਰਦੀ ਹੈ।*

## ਸ਼ਬਦ ਨੰਬਰ ੧੫੩–੧੫੪ (ਪੰਨਾ ੩੪੫)

### ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ
### ੴ ਸਤਿਗੁਰ ਪ੍ਰਸਾਦਿ ।।

ਦੇਵਾ ਪਾਹਨ ਤਾਰੀਅਲੇ ।। ਰਾਮ ਕਹਤ ਜਨ ਕਸ ਨ ਤਰੇ ।। ੧ ।। ਰਹਾਉ ।। ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ।। ਚਰਨ ਬਧਿਕ ਜਨ ਤੇਊ ਮੁਕਤਿ ਭਏ ।। ਹਉ ਬਲਿ ਬਲਿ ਜਿਨ ਰਾਮ ਕਹੇ ।। ੧ ।। ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ।। ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ।। ੨ ।। ੧ ।।

## ਸ਼ਬਦ ਨੰਬਰ ੧੫੩-੧੫੪ ਦੀ ਵਿਧੀ

ਇਸ ਸ਼ਬਦ ਨੂੰ ਸੰਧਿਆ ਦੇ ਵੇਲੇ ਹਰ ਰੋਜ਼ ਲਹਿੰਦੇ ਵੱਲ ਮੂੰਹ ਕਰਕੇ ਤੇ ੧੧ ਪਾਠ ੨੧ ਦਿਨ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਦਿਨ-ਬ-ਦਿਨ ਪਰਮਾਤਮਾ ਦੀ ਭਗਤੀ ਵੱਲ ਪੁਰਖ ਜਾਂਦਾ ਹੈ ਜਿਸ ਕਰਕੇ ਉਸ ਦੀ ਕਮਾਈ ਵਿਚ ਬਰਕਤ ਪੈਂਦੀ ਹੈ ਤੇ ਨਾਲੇ ਜਸ ਹੁੰਦਾ ਹੈ।

## ਸ਼ਬਦ ਨੰਬਰ ੧੫੫ – ਸੋਰਠਿ ਮਹਲਾ ੫॥ (ਪੰਨਾ ੬੨੯)

ਗੁਰ ਅਪੁਨੇ ਬਲਿਹਾਰੀ॥ ਜਿਨਿ ਪੂਰਨ ਪੈਜ ਸਵਾਰੀ॥ ਮਨ ਚਿੰਦਿਆ ਫਲੁ ਪਾਇਆ॥ ਪ੍ਰਭੁ ਅਪੁਨਾ ਸਦਾ ਧਿਆਇਆ ॥੧॥ ਸੰਤਹੁ ਤਿਸੁ ਬਿਨੁ ਅਵਰੁ ਨ ਕੋਈ॥ ਕਰਣ ਕਾਰਣ ਪ੍ਰਭੁ ਸੋਈ॥੧॥ ਰਹਾਉ॥ ਪ੍ਰਭਿ ਅਪਨੈ ਵਰ ਦੀਨੇ॥ ਸਗਲ ਜੀਅ ਵਸਿ ਕੀਨੇ॥ ਜਨ ਨਾਨਕ ਨਾਮੁ ਧਿਆਇਆ॥ ਤਾ ਸਗਲੇ ਦੂਖ ਮਿਟਾਇਆ॥੨॥੫॥੬੯॥

## ਸ਼ਬਦ ਨੰਬਰ ੧੫੫ ਦੀ ਵਿਧੀ

ਸ਼ਬਦ ਨੰਬਰ ੧੫੫ ਨੂੰ ਹਰ ਰੋਜ਼ ਸਵੇਰੇ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ੧੧ ਦਿਨ ੧ ਮਾਲਾ ਫੇਰੇ ਤੇ ਦਿਲ ਆਪਣਾ ਸਤਿਗੁਰੂ ਸ੍ਰੀ ਨਾਨਕ ਦੇਵ ਜੀ ਦੇ ਚਰਣਾਂ ਦੇ ਵਿਚ ਲਗਾ ਕੇ ਸਿੱਧ ਕਰ ਲਵੋ ਤੇ ਫੇਰ ਫਲ ਇਹ ਹੋਵੇਗਾ ਕਿ ਤੁਸੀਂ ਜਿਸ ਨੂੰ ਆਪਣੇ ਵੱਸ ਕਰਨਾ ਹੋਵੇ ਉਸ ਦਾ ਧਿਆਨ ਕਰਕੇ ਇਕ ਪਾਣੀ ਚੂਲੀ ਜ਼ਮੀਨ ਤੇ ਸੁਟੋ ਬਸ ਉਹ ਤੁਹਾਡੇ ਵਸ ਹੋ ਜਾਵੇਗਾ।

## ਸ਼ਬਦ ਨੰਬਰ ੧੫੬ – ਰਾਗੁ ਗਉੜੀ ਰਵਿਦਾਸ ਜੀ॥ (ਪੰਨਾ ੩੪੫)

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧॥ ਰਾਮ ਗੁਸਈਆ ਜੀਅ ਕੇ ਜੀਵਨਾ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ ਰਹਾਉ॥ ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥ ਚਰਣ ਨ ਛਾਡਉ ਸਰੀਰ ਕਲ ਜਾਈ॥੨॥ ਕਹੁ ਰਵਿਦਾਸ ਪਰਉ ਤੇਰੀ ਸਾਭਾ॥ ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥੩॥੧॥

## ਸ਼ਬਦ ਨੰਬਰ ੧੫੬ ਦੀ ਵਿਧੀ

ਸ਼ਬਦ ਨੰ: ੧੫੬ ਨੂੰ ਚਾਨਣੇ ਪੱਖ ਦੇ ਐਤਵਾਰ ਤੋਂ ਮੂੰਹ ਹਨੇਰੇ ੧੫ ਦਿਨ ਹਰ ਰੋਜ਼ ੨੦

ਵਾਰੀ ਪਾਠ ਕਰੇ ਤੇ ਮਨ ਵਿਚ ਨਿਸ਼ਚਾ ਕਰ ਲਵੇ ਕਿ ਮੈਂ ਸ੍ਰੀ ਦਸ਼ਮੇਸ਼ ਜੀ ਦਾ ਸੱਚਾ ਤੇ ਪੂਰਾ ਪੂਰਾ ਸਿੱਖ ਹਾਂ। ਮੈਥੋਂ ਭੁਲ ਹੋ ਗਈ ਹੈ ਜਿਹੜਾ ਮੈਂ ਨਸ਼ਿਆਂ ਦੇ ਸੁਵਾਦ ਵਿਚ ਫਸ ਗਿਆ ਹਾਂ ਤੇ ਹੁਣ ਮੈਂ ਪ੍ਰਤਿਗਿਆ ਕਰਦਾ ਹਾਂ ਕਿ ਭਾਵੇਂ ਜਾਨ ਭੀ ਚਲੀ ਜਾਵੇ ਤਾਂ ਭੀ ਪਰਵਾਹ ਨਹੀਂ ਪਰ ਮੈਂ ਨਸ਼ੇ ਨਹੀਂ ਕਰਾਂਗਾ ਤਾਂ ਉਪਰਲੇ ਸ਼ਬਦ ਦੀ ਸਿਧੀ ਦੇ ਨਾਲ ਤੇ ਆਪਣੇ ਮਨ ਦੀ ਪਕਿਆਈ ਦੇ ਨਾਲ ਅਤੇ ਸਤਿਗੁਰਾਂ ਦੀ ਕਿਰਪਾਲਤਾ ਨਾਲ ਅਫੀਮ ਭੰਗ ਆਦਿਕ ਕੋਈ ਦਾਮਨਗੀਰ ਨਸ਼ਾ ਹੋਵੇ ਉਹ ਲਾਹਨਤ ਇਸ ਮਨੁੱਖ ਦੇ ਗਲੋਂ ਲਹਿ ਜਾਵੇਗੀ। ਇਸ ਦੇ ਵਿਚ ਸ਼ੱਕ ਨਹੀਂ।

## ਸ਼ਬਦ ਨੰਬਰ ੧੫੭

(ਪੰਨਾ ੩੪੬)

### ਗਉੜੀ ਪੂਰਬੀ ਰਵਿਦਾਸ ਜੀਉ ੴ ਸਤਿਗੁਰ ਪ੍ਰਸਾਦਿ॥

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥ ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥ ੧॥ ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥ ੧॥ ਰਹਾਉ॥ ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ॥ ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ॥ ੨॥ ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ॥ ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥ ੩॥ ੧॥

## ਸ਼ਬਦ ਨੰਬਰ ੧੫੭ ਦੀ ਵਿਧੀ

ਸ਼ਬਦ ਨੰ: ੧੫੭ ਦੇ ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ੧੫ ਦਿਨ ਹਰ ਰੋਜ਼ ੧੫ ਪਾਠ ਕਰੇ ਤਾਂ ਇਹ ਸ਼ਬਦ ਸਿੱਧ ਹੋਵੇਗਾ ਤੇ ਨਤੀਜੇ ਵੱਜੋਂ ਜੁਆਰੀ ਆਦਮੀ ਜੂਆ ਖੇਡਣ ਦੀ ਭੈੜੀ ਵਾਦੀ ਤੋਂ ਹਟ ਜਾਂਦਾ ਹੈ। ਸ਼ਰਤ ਇਹ ਹੈ ਕਿ ਮਨ ਆਪਣਾ ਵਾਹਿਗੁਰੂ ਸੱਚੇ ਪਾਤਸ਼ਾਹ ਦੇ ਪਵਿੱਤਰ ਚਰਣਾਂ ਦੇ ਨਾਲ ਜੋੜ ਕੇ ਜਾਪ ਕਰੇ ਤੇ ਜੂਏ ਦੀ ਬੁਰਿਆਈ ਨੂੰ ਆਪਣੇ ਸਾਹਮਣੇ ਰੱਖੇ।

## ਸ਼ਬਦ ਨੰਬਰ ੧੫੮ – ਆਸਾ ਮਹਲਾ ੧॥

(ਪੰਨਾ ੯)

ਆਖਾ ਜੀਵਾ ਵਿਸਰੈ ਮਰਿ ਜਾਉ॥ ਆਖਣਿ ਅਉਖਾ ਸਾਚਾ ਨਾਉ॥ ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੈ ਖਾਇ ਚਲੀਅਹਿ ਦੂਖ॥ ੧॥ ਸੋ ਕਿਉ ਵਿਸਰੈ ਮੇਰੀ ਮਾਇ॥ ਸਾਚਾ ਸਾਹਿਬੁ ਸਾਚੈ ਨਾਇ॥ ੧॥ ਰਹਾਉ॥ ਸਾਚੇ ਨਾਮ ਕੀ ਤਿਲੁ ਵਡਿਆਈ॥ ਆਖਿ ਥਕੇ ਕੀਮਤਿ ਨਹੀ ਪਾਈ॥ ਜੇ ਸਭਿ ਮਿਲਿ ਕੈ ਆਖਣ ਪਾਹਿ॥ ਵਡਾ ਨ ਹੋਵੈ ਘਾਟਿ ਨ ਜਾਇ॥ ੨॥ ਨਾ ਓਹੁ

ਮਰੈ ਨ ਹੋਵੈ ਸੋਗੁ ॥ ਦੇਦਾ ਰਹੈ ਨ ਚੂਕੈ ਭੋਗੁ ॥ ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾ ਕੋ ਹੋਆ ਨਾ ਕੋ ਹੋਇ ॥ ੩ ॥ ਜੇਵਡੁ ਆਪਿ ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥ ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥ ੪ ॥ ੩ ॥

## ਸ਼ਬਦ ਨੰਬਰ ੧੫੮ ਦੀ ਵਿਧੀ

*ਜਿਹੜੇ ਆਦਮੀ ਨੂੰ ਕੋਈ ਕੰਮ ਹੱਥਾਂ ਦੀ ਕਾਰ ਨਾ ਆਉਂਦੀ ਹੋਵੇ ਤੇ ਉਹ ਵਿਹਲਾ ਫਿਰਦਾ ਹੋਵੇ। ਜਿਵੇਂ ਕਿਸੇ ਨੇ ਛੋਟੀ ਉਮਰ ਦੇ ਵਿਚ ਮਾਂ ਬਾਪ ਦੇ ਲਾਡ ਦੇ ਵਿਚ ਕੋਈ ਕੰਮ ਧੰਦਾ ਨਹੀਂ ਸਿਖਿਆ ਤੇ ਜਦੋਂ ਮਾਂ ਬਾਪ ਮਰ ਗਏ ਤੇ ਪੈਸਾ ਮੁਕ ਗਿਆ ਤਾਂ ਲੱਗਾ ਵਿਹਲਾ ਫਿਰਨ ਜਾਂ ਕਿਸੇ ਦੀ ਨੌਕਰੀ ਹਟ ਜਾਵੇ ਤੇ ਵਿਹਲਾ ਫਿਰਦਾ ੨ ਦੁਖੀ ਹੋ ਜਾਵੇ ਤਾਂ ਉਸ ਵੇਲੇ ਇਹ ਸ਼ਬਦ ਪੜ੍ਹੇ। ਵਿਧੀ ਇਹ ਹੈ :–*

*ਇਸ ਸ਼ਬਦ ਨੰ: ੧੫੮ ਨੂੰ ਅੱਧੀ ਰਾਤ ਦੇ ਵੇਲੇ ਸਤਿਗੁਰਾਂ ਦਾ ਧਿਆਨ ਧਰਕੇ ਹਰ ਰੋਜ਼ ੧ ਮਾਲਾ ੧੫ ਦਿਨ ਫੇਰੇ ਬਸ ਕੰਮ ਰਾਸ ਹੋ ਜਾਂਦਾ ਹੈ।*

## ਸ਼ਬਦ ਨੰਬਰ ੧੫੯ – ਬਿਲਾਵਲੁ ਮਹਲਾ ੫ ॥ (ਪੰਨਾ ੮੧੨)

ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ ॥ ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ ॥ ੧ ॥ ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ ॥ ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ ॥ ੧ ॥ ਰਹਾਉ ॥ ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ ॥ ਪਾਵ ਮਲੋਵਾ ਆਪੁ ਤਿਆਗਿ ਸੰਤਸੰਗਿ ਸਮਾਵਉ ॥ ੨ ॥ ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ ॥ ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ ॥ ੩ ॥ ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥ ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥ ੪ ॥ ੧੫ ॥ ੪੫ ॥

## ਸ਼ਬਦ ਨੰਬਰ ੧੫੯ ਦੀ ਵਿਧੀ

*ਇਸ ਸ਼ਬਦ ਦੀ ਸਿਧੀ ਦੇ ਨਾਲ ਬੋਲਾ ਸੁਣਨ ਲਗ ਪੈਂਦਾ ਹੈ। ਸਿੱਧ ਕਰਨ ਦੀ ਵਿਧੀ ਇਹ ਹੈ ਕਿ ਉਪਰਲੇ ਸ਼ਬਦ ਨੰ: ੧੫੯ ਦੇ ੧੧ ਪਾਠ ਹਰ ਤੜਕਸਾਰ ਵਿਚ ੨੧ ਦਿਨ ਕਰੇ ਤੇ ਫੇਰ ਉਸੇ ਵੇਲੇ ਗੁਰਦੁਆਰੇ ਜਾ ਕੇ ਸੰਗਤ ਦੀ ਚਰਣ ਧੂੜ ਲੈਕੇ ਆਪਣੇ ਕੰਨਾਂ ਨੂੰ ਹਰ ਰੋਜ਼ ਲਗਾਵੇ।*

ਬਸ ਉਸ ਦਾ ਬੋਲਾਪਨ ਦੂਰ ਹੋ ਜਾਵੇਗਾ। ਸ਼ਰਧਾ ਪੂਰੀ ਤੇ ਸ਼ਬਦ ਨੂੰ ਸ਼ੁਧ (ਸਹੀ) ਜਪੇ ਤੇ ਮਨ ਸਤਿਗੁਰਾਂ ਦੇ ਚਰਣਾਂ ਵਿਚ ਰੱਖੇ।

## ਸ਼ਬਦ ਨੰਬਰ ੧੬੦ – ਗੋਂਡ ਮਹਲਾ ੫॥ (ਪੰਨਾ ੮੬੪)

ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ॥ ਜਾ ਕੀ ਕੋਇ ਨ ਮੇਟੈ ਦਾਤਿ॥ ੧॥ ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥ ੧॥ ਰਹਾਉ॥ ਗੁਰ ਚਰਣੀ ਜਾ ਕਾ ਮਨੁ ਲਾਗੈ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ॥ ਗੁਰ ਕੀ ਸੇਵਾ ਪਾਏ ਮਾਨੁ॥ ਗੁਰ ਊਪਰਿ ਸਦਾ ਕੁਰਬਾਨੁ॥ ੨॥ ਗੁਰ ਕਾ ਦਰਸਨੁ ਦੇਖਿ ਨਿਹਾਲ॥ ਗੁਰ ਕੇ ਸੇਵਕ ਕੀ ਪੂਰਨ ਘਾਲ॥ ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ॥ ੩॥ ਗੁਰ ਕੀ ਮਹਿਮਾ ਕਥਨੁ ਨ ਜਾਇ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ॥ ਕਹੁ ਨਾਨਕ ਜਾ ਕੇ ਪੂਰੇ ਭਾਗ॥ ਗੁਰ ਚਰਣੀ ਤਾ ਕਾ ਮਨੁ ਲਾਗ॥ ੪॥ ੬॥ ੮॥

## ਸ਼ਬਦ ਨੰਬਰ ੧੬੦ ਦੀ ਵਿਧੀ

ਇਸ ਸ਼ਬਦ ਨੂੰ ਕਿਸੇ ਤਲਾ ਤੇ ਬੈਠ ਕੇ ਦੁਪਹਿਰ ਦਿਨ ਦੇ ਵੇਲੇ ਹਰ ਰੋਜ਼ ੨੧ ਵਾਰੀ ੩੧ ਦਿਨ ਜਪੇ ਤਾਂ ਇਹ ਸ਼ਬਦ ਸਿੱਧ ਹੁੰਦਾ ਹੈ। ਫਲ ਇਹ ਹੈ ਕਿ ਜਿਸ ਆਦਮੀ ਨੂੰ ਦਮਾਂ, ਖਾਂਸੀ, ਚੰਬਲ, ਲੂਤ, ਖਾਰਸ਼ ਇਹ ਬੀਮਾਰੀਆਂ ਹੋਣ ਉਹਨਾਂ ਨੂੰ ਸਤਿਗੁਰੂ ਮਹਾਰਾਜ ਦੀ ਕ੍ਰਿਪਾ ਨਾਲ ਬਿਲਕੁਲ ਆਰਾਮ ਆ ਜਾਂਦਾ ਹੈ। ਆਰਾਮ ਆਉਣ ਦੇ ਮਗਰੋਂ ਜੋ ਕੁਝ ਸਰੇ ਬਣੇ ਉਹ ਅਪਾਹਜਾਂ ਨੂੰ ਦਾਨ ਦੇਵੇ।

## ਸ਼ਬਦ ਨੰਬਰ ੧੬੧ – ਆਸਾ ਮਹਲਾ ੧॥ (ਪੰਨਾ ੩੫੦)

ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ॥ ਅੰਧੁਲੈ ਦਹ ਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ॥ ੧॥ ਕਿਆ ਉਪਮਾ ਤੇਰੀ ਆਖੀ ਜਾਇ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ॥ ੧॥ ਰਹਾਉ॥ ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ॥ ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ॥ ੨॥ ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ

ਗਇਆ ॥ ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥ ੩ ॥ ਰਤਨੁ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥ ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥ ੪ ॥ ੭ ॥

## ਸ਼ਬਦ ਨੰਬਰ ੧੬੧ ਦੀ ਵਿਧੀ

ਇਸ ਸ਼ਬਦ ਦਾ ਪਾਠ ਹਰ ਰੋਜ਼ ਸੂਰਜ ਚੜ੍ਹਦੇ ਵੱਲ ਮੂੰਹ ਕਰਕੇ ੭ ਪਾਠ ੨੭ ਦਿਨ ਕਰੇ ਤਾਂ ਇਹ ਸ਼ਬਦ ਸਿੱਧ ਹੁੰਦਾ ਹੈ ਤੇ ਇਸ ਸ਼ਬਦ ਦੀ ਸਿਧੀ ਜਿਸ ਨੂੰ ਗੁਰੂ ਕਿਰਪਾ ਦੇ ਨਾਲ ਪ੍ਰਾਪਤ ਹੋ ਜਾਂਦੀ ਹੈ। ਉਸ ਦੇ ਸਾਰੇ ਦੁਸ਼ਮਣ ਆਪਣੇ ਆਪ ਹੀ ਮਰ ਜਾਂਦੇ ਹਨ। ਜੇਕਰ ਨਹੀਂ ਮਰਦੇ ਤਾਂ ਉਹ ਉਸ ਦੇ ਸੱਜਣ ਬਣ ਜਾਂਦੇ ਹਨ ਅਰਥਾਤ ਇਸ ਸ਼ਬਦ ਦੀ ਸਿੱਧੀ ਵਾਲੇ ਦਾ ਕੋਈ ਦੁਸ਼ਮਣ ਨਹੀਂ ਰਹਿੰਦਾ।

## ਸ਼ਬਦ ਨੰਬਰ ੧੬੨

(ਪੰਨਾ ੭੩੪)

### ਸੂਹੀ ਮਹਲਾ ੪ ਘਰੁ ੭ ੧ੴ ਸਤਿਗੁਰ ਪ੍ਰਸਾਦਿ ॥

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥ ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥ ੧ ॥ ਮੈ ਹਰਿ ਹਰਿ ਨਾਮੁ ਧਰ ਸੋਈ ॥ ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ ॥ ੧ ॥ ਰਹਾਉ ॥ ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥ ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥ ੨ ॥ ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥ ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥ ੩ ॥ ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ ॥ ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ ਤਿਉ ਨਾਨਕ ਸਾਧ ਜਨਾ ਜਗਤੁ ਆਨਿ ਸਭੁ ਪੈਰੀ ਪਾਏ ॥ ੪ ॥ ੧ ॥ ੧੨ ॥

## ਸ਼ਬਦ ਨੰਬਰ ੧੬੨ ਦੀ ਵਿਧੀ

ਨੰਬਰ ੧੬੨ ਦੇ ਪਵਿੱਤਰ ਸ਼ਬਦ ਦੇ ੧੫ ਪਾਠ ਹਰ ਰੋਜ਼ ਤੜਕੇ ਉੱਠ ਕੇ ੧੩ ਦਿਨ ਕਿਸੇ ਵਗਦੇ ਖੂਹ ਤੇ ਕਰੇ ਤਾਂ ਇਹ ਸ਼ਬਦ ਸਿੱਧ ਹੋਵੇਗਾ ਤੇ ਇਸ ਦਾ ਫਲ ਇਹ ਹੈ ਕਿ ਉਸ ਮਨੁੱਖ ਜਾਂ ਤੀਵੀਂ ਦਾ ਪ੍ਰਤਾਪ ਸੂਰਜ ਦੇ ਵਾਂਗਰ ਚਮਕੇਗਾ ਤੇ ਹਰ ਇਕ ਆਦਮੀ ਉਸ ਦਾ ਰੋਹਬ

ਮੰਨਣਗੇ ਤੇ ਹਰ ਸਭਾ ਦੇ ਵਿਚ ਉਸਦਾ ਮਾਨ ਹੋਵੇਗਾ ਤੇ ਹਰ ਇਕ ਮੀਟਿੰਗ (ਇਕੱਠ) ਦਾ ਉਹ ਆਗੂ ਮੰਨਿਆ ਜਾਵੇਗਾ।

## ਸ਼ਬਦ ਨੰਬਰ ੧੬੩–ਸੁਖਮਨੀ ਸਾਹਿਬ ਵਿਚੋਂ।। ਅਸਟਪਦੀ।। (ਪੰਨਾ ੨੮੯)

ਜਾਚਕ ਜਨੁ ਜਾਚੈ ਪ੍ਰਭ ਦਾਨੁ।। ਕਰਿ ਕਿਰਪਾ ਦੇਵਹੁ ਹਰਿ ਨਾਮੁ।। ਸਾਧ ਜਨਾ ਕੀ ਮਾਗਉ ਧੂਰਿ।। ਪਾਰਬ੍ਰਹਮ ਮੇਰੀ ਸਰਧਾ ਪੂਰਿ।। ਸਦਾ ਸਦਾ ਪ੍ਰਭ ਕੇ ਗੁਨ ਗਾਵਉ।। ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ।। ਚਰਨ ਕਮਲ ਸਿਉ ਲਾਗੈ ਪ੍ਰੀਤਿ।। ਭਗਤਿ ਕਰਉ ਪ੍ਰਭ ਕੀ ਨਿਤ ਨੀਤਿ।। ਏਕ ਓਟ ਏਕੋ ਆਧਾਰੁ।। ਨਾਨਕੁ ਮਾਗੈ ਨਾਮੁ ਪ੍ਰਭ ਸਾਰੁ।। ੧।।

## ਸ਼ਬਦ ਨੰਬਰ ੧੬੩ ਦੀ ਵਿਧੀ

ਇਸ ਅਸਟਪਦੀ ਦੇ ਸਿੱਧ ਕਰਨ ਦਾ ਤਰੀਕਾ ਇਸ ਪ੍ਰਕਾਰ ਹੈ ਕਿ ਅੱਧੀ ਰਾਤ ਦੇ ਵੇਲੇ ਹਰ ਰੋਜ਼ ਚਾਨਣੇ ਪੱਖ ਦੇ ਵਿਚ ੨੧ ਪਾਠ ਕਰੇ ਤੇ ੪੦ ਦਿਨ ਕਰੇ। ਬਸ ਸ਼ਬਦ ਗੁਰਾਂ ਦੀ ਕ੍ਰਿਪਾਲਤਾ ਦੇ ਨਾਲ ਸਿੱਧ ਹੋ ਜਾਂਦਾ ਹੈ। ਫਲ ਇਹ ਹੈ ਕਿ ਉਸਦੀ ਭਗਤੀ ਸਫਲ ਹੁੰਦੀ ਹੈ ਅਤੇ ਸੰਸਾਰ ਦੇ ਵਿਚ ਉਸ ਦਾ ਬਹੁਤ ਹੀ ਜ਼ਿਆਦਾ ਮਾਨ ਹੋ ਜਾਂਦਾ ਹੈ ਤੇ ਦੁਨੀਆਂ ਉਸ ਦੇ ਅੱਗੇ ਝੁਕਦੀ ਹੈ।

## ਸ਼ਬਦ ਨੰਬਰ ੧੬੪ – ਆਸਾ ਮਹਲਾ ੫।। (ਪੰਨਾ ੩੮੧)

ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ।। ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ।। ੧।। ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ।। ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ।। ੧।। ਰਹਾਉ।। ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ।। ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ।। ੨।। ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ।। ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ।। ੩।। ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ ਜਨਮ ਮਰਨ ਦੂਖੁ ਭਾਗੈ।। ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ।। ੪।। ੪।। ੪੩।।

## ਸ਼ਬਦ ਨੰਬਰ ੧੬੪ ਦੀ ਵਿਧੀ

ਰਾਗ ਦੇ ਸ਼ੁਕੀਨਾਂ ਵਾਸਤੇ ਇਹ ਸ਼ਬਦ ਹੀਰਾ ਹੈ। ਇਸਦੀ ਸਿੱਧੀ ਦੇ ਨਾਲ ਹਰ ਕਿਸਮ ਦਾ ਸਾਜ਼ ਥੋੜ੍ਹੀ ਜਹੀ ਮਿਹਨਤ ਕਰਨ ਨਾਲ ਹੀ ਵਜਾਉਣਾ ਆ ਜਾਂਦਾ ਹੈ। ਸਿੱਧ ਕਰਨ ਦਾ ਤਰੀਕਾ ਇਹ ਹੈ ਕਿ ਸਵੇਰਸਾਰ ਵੀਰਵਾਰ ਤੋਂ ਇਸਦੇ ਪਾਠ ਅਰਥਾਤ ਨੰ: ੧੬੪ ਸ਼ਬਦ ਦੇ ੨੦ ਪਾਠ ਹਰ ਰੋਜ਼ ੧੭ ਦਿਨ ਕਰੇ ਤੇ ਆਪਣੇ ਮਨ ਨੂੰ ਭਾਈ ਮਰਦਾਨਾ ਤੇ ਭਾਈ ਬਾਲੇ ਦੇ ਸਹਿਤ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਣਾਂ ਦੇ ਨਾਲ ਜੋੜੇ। ਮਰਦਾਨੇ ਦੀ ਰਬਾਬ ਤੇ ਬਾਲੇ ਦਾ ਚੌਰ ਹਮੇਸ਼ਾਂ ਪਾਠ ਦੇ ਵੇਲੇ ਆਪਣੇ ਸਾਹਮਣੇ ਰਖੇ। ਬਸ ਇਸ ਤਰ੍ਹਾਂ ਕਰਨ ਦੇ ਨਾਲ ਹਰ ਕਿਸਮ ਦਾ ਸਾਜ਼ ਤੇ ਹਰ ਕਿਸਮ ਦੇ ਸੰਗੀਤ ਦਾ ਇਸ ਨੂੰ ਛੇਤੀ ਹੀ ਪਤਾ ਲਗ ਜਾਂਦਾ ਹੈ ਤੇ ਥੋੜ੍ਹੇ ਹੀ ਦਿਨਾਂ ਵਿਚ ਉਸ ਦੀ ਗੁੱਡੀ ਚੜ੍ਹ ਜਾਂਦੀ ਹੈ।

## ਸ਼ਬਦ ਨੰਬਰ ੧੬੫ – ਸਲੋਕ ਮ: ੫ ॥ (ਪੰਨਾ ੯੬੧)

ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ॥ ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ॥ ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ॥ ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ॥ ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ॥ ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ॥ ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ॥ ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ॥ ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ॥ ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ॥ ੧॥

## ਸ਼ਬਦ ਨੰਬਰ ੧੬੫ ਦੀ ਵਿਧੀ

ਉਪਰਲੇ ਸ਼ਬਦ ਨੰ: ੧੬੫ ਨੂੰ ਹਰ ਰੋਜ਼ ਪਹਿਰ ਰਾਤ ਰਹਿੰਦੀ, ਚੜ੍ਹਦੇ ਪਾਸੇ ਮੂੰਹ ਕਰਕੇ ੧੧ ਵਾਰੀ ਹਰ ਰੋਜ਼ ੨੧ ਦਿਨ ਜਪਿਆ ਜਾਵੇ ਤਾਂ ਮਨੁੱਖ ਜਾਂ ਕਿਸੇ ਭੈਣ ਦੇ ਅਨੇਕ ਜਨਮਾਂ ਦੇ ਪਾਪ ਨਾਸ ਹੋ ਜਾਂਦੇ ਹਨ ਤੇ ਉਸ ਨੂੰ ਜਮਦੂਤਾਂ ਦਾ ਭਉ ਨਹੀਂ ਰਹਿੰਦਾ ਅਤੇ ਉਸ ਦਾ ਅੰਤ ਦਾ ਵੇਲਾ ਬੜਾ ਹੀ ਸੁਖਾਲਾ ਹੋ ਜਾਂਦਾ ਹੈ ਅਰਥਾਤ ਮੌਤ ਦਾ ਬਹੁਤਾ ਦੁਖ ਨਹੀਂ ਵਿਆਪਦਾ।

## ਸ਼ਬਦ ਨੰਬਰ ੧੬੬ – ਬਿਲਾਵਲੁ ਮਹਲਾ ੫ ॥ (ਪੰਨਾ ੮੧੮)

ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸੁ॥ ਤੁਮ੍ਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ॥ ੧॥ ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ॥

ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ॥ ੧॥ ਰਹਾਉ॥ ਮਾਤ ਪਿਤਾ ਬੰਧਪ ਤੂਹੈ ਤੂ ਸਰਬ ਨਿਵਾਸੁ॥ ਨਾਨਕ ਪ੍ਰਭ ਸਰਣਾਗਤੀ ਜਾ ਕੋ ਨਿਰਮਲ ਜਾਸੁ॥ ੨॥ ੭॥ ੭੧॥

## ਸ਼ਬਦ ਨੰਬਰ ੧੬੬ ਦੀ ਵਿਧੀ

ਜੇਕਰ ਕਿਸੇ ਨੂੰ ਕੋਈ ਝੂਠਾ ਕਲੰਕ ਲੱਗ ਜਾਵੇ ਤੇ ਲੋਕ ਉਸ ਦੀ ਨਿੰਦਿਆ ਕਰਨ ਲੱਗ ਪੈਣ ਅਰਥਾਤ ਜਿਵੇਂ ਲੋਕੀਂ ਆਖਦੇ ਹਨ ਕਿ ਚੌਥ ਦਾ ਚੰਦ੍ਰਮਾ ਦੇਖਣ ਨਾਲ ਝੂਠਾ ਕਲੰਕ ਲਗਦਾ ਹੈ ਤਾਂ ਉਹ ਮਾਈ ਭਾਈ ਉਪਰਲੇ ਸ਼ਬਦ ਨੰ: ੧੬੬ ਨੂੰ ਸਿੱਧ ਕਰ ਲਵੇ। ਬਸ ਝੂਠਾ ਕਲੰਕ ਦੂਰ ਹੋ ਜਾਵੇਗਾ ਤੇ ਜਿਹੜੇ ਨਿੰਦਿਆ ਕਰਦੇ ਹਨ ਇਹੋ ਉਸ ਦੀ ਉਸਤਤ ਕਰਨ ਲਗ ਪੈਣਗੇ। ਇਸ ਦੇ ਸਿੱਧ ਕਰਨ ਦੀ ਵਿਧੀ ਇਸ ਪ੍ਰਕਾਰ ਹੈ —

ਤੜਕਸਾਰ ਇਸ ਸ਼ਬਦ ਦੇ ੨੧ ਪਾਠ ਰੋਜ਼ ੫ ਦਿਨ ਕਰੇ ਤੇ ਸਤਿਗੁਰੂ ਸ੍ਰੀ ਨਾਨਕ ਦੇਵ ਜੀ ਦੇ ਚਰਣਾਂ ਦੇ ਵਿਚ ਆਪਣਾ ਮਨ ਲਗਾਈ ਰਖੇ। ਪੰਜਵੇਂ ਦਿਨ ਭੋਗ ਪਾ ਕੇ ਸਿੱਧਾ ਗੁਰਦੁਆਰੇ ਜਾਵੇ ਤੇ ਅਰਦਾਸ ਕਰੇ। ਬਸ।

## ਸ਼ਬਦ ਨੰਬਰ ੧੬੭ –ਟੋਡੀ ਮਹਲਾ ੫॥ (ਪੰਨਾ ੭੧੨)

ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ॥ ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ॥ ਰਹਾਉ॥ ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ॥ ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ॥ ੧॥ ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ॥ ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ॥ ੨॥ ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ॥ ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ॥ ੩॥ ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ॥ ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ॥ ੪॥ ੩॥ ੫॥

## ਸ਼ਬਦ ਨੰਬਰ ੧੬੭ ਦੀ ਵਿਧੀ

ਸ਼ਬਦ ਨੰ: ੧੬੭ ਦੇ ੧੦ ਪਾਠ ਰੋਜ਼ ੪੦ ਦਿਨ ਕਰਨ ਦੇ ਨਾਲ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਵੇਲਾ ਪ੍ਰਭਾਤ ਦਾ ਸੂਰਜ ਚੜ੍ਹਨ ਤੋਂ ਪਹਿਲਾਂ ਤੇ ਕਿਸੇ ਤਲਾ ਦਾ ਕਿਨਾਰਾ। ਫਲ ਇਹ ਹੈ

ਕਿ ਜਿਹੜਾ ਸ਼ਬਦ ਸਿੱਧ ਕਰੇ ਉਸ ਨੂੰ ਕਿਤੋਂ ਅਚਾਨਕ ਧਨ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹ ਪਰਤਾ ਕੇ ਦੇਖ ਲਵੋ।

## ਸ਼ਬਦ ਨੰਬਰ ੧੬੮ – ਆਸਾਵਰੀ ਮਹਲਾ ੪ ॥ (ਪੰਨਾ ੩੬੯)

ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ॥ ੧ ॥ ਰਹਾਉ ॥ ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ॥ ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥ ੧ ॥ ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈ ॥ ਜਨ ਨਾਨਕ ਕੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ ਦਿਖਾਈ ॥ ੨ ॥ ੩੯ ॥ ੧੩ ॥ ੧੫ ॥ ੬੭ ॥

## ਸ਼ਬਦ ਨੰਬਰ ੧੬੮ ਦੀ ਵਿਧੀ

ਇਸ ਸ਼ਬਦ ਨੂੰ ਸੂਰਜ ਚੜ੍ਹਨ ਤੋਂ ਕੁਝ ਦੇਰ ਪਹਿਲਾਂ ਕਿਸੇ ਗਿੜਵੇਂ ਖੂਹ ਤੇ ਬੈਠ ਕੇ ਨਿਰਮਲ ਮਨ ਦੇ ਨਾਲ ੧੧ ਵਾਰੀ ੧੧ ਦਿਨ ਹੀ ਵਾਚੇ ਤਾਂ ਇਹ ਸ਼ਬਦ ਸਿੱਧ ਹੁੰਦਾ ਹੈ। ਫਲ ਇਹ ਹੈ ਕਿ ਉਸ ਮਨੁੱਖ ਨੂੰ ਜਿਸ ਚੀਜ਼ ਦੀ ਇਛਿਆ ਹੈ ਅਤੇ ਲੱਖ ਯਤਨ ਕਰਨ ਦੇ ਨਾਲ ਭੀ ਉਹ ਚੀਜ਼ ਨਹੀਂ ਮਿਲੀ ਤਾਂ ਉਹ ਇਸ ਸ਼ਬਦ ਦੀ ਸਿੱਧੀ ਪ੍ਰਾਪਤ ਕਰੇ ਤਾਂ ਉਸ ਨੂੰ ਉਹ ਚੀਜ਼ ਆਪਣੇ ਆਪ ਹੀ ਪ੍ਰਾਪਤ ਹੋ ਜਾਵੇਗੀ।

## ਸ਼ਬਦ ਨੰਬਰ ੧੬੯ – ਟੋਡੀ ਮ: ੫ ॥ (ਪੰਨਾ ੭੧੬)

ਮਾਈ ਮੇਰੇ ਮਨ ਕੀ ਪਿਆਸ ॥ ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ ॥ ਰਹਾਉ ॥ ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ ॥ ਪੂਰਨ ਪਾਰਬ੍ਰਹਮ ਸੁਖ ਦਾਤੇ ਅਬਿਨਾਸੀ ਬਿਮਲ ਜਾ ਕੋ ਜਾਸ ॥ ੧ ॥ ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥ ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥ ੨ ॥ ੫ ॥ ੨੪ ॥

## ਸ਼ਬਦ ਨੰਬਰ ੧੬੯ ਦੀ ਵਿਧੀ

ਇਸ ਸ਼ਬਦ ਨੰ: ੧੬੯ ਦਾ ਜਾਪ ਕੇਵਲ ਤਿੰਨ ਦਿਨ ਹੈ। ਅੱਧੀ ਰਾਤ ਦੇ ਮਗਰੋਂ ੧੦੫ ਪਾਠ

ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਜਿਸ ਦੀ ਚਿੰਤਾ ਇਸ ਮਨੁੱਖ ਨੂੰ ਰਾਤ ਦਿਨ ਲਗੀ ਰਹਿੰਦੀ ਹੋਵੇ ਤੇ ਉਸ ਦਾ ਮਿਲਣਾ ਬੜਾ ਹੀ ਮੁਸ਼ਕਿਲ ਜਾਪਦਾ ਹੋਵੇ। ਕਈ ਉਪਰਾਲੇ ਕਰਨ ਦੇ ਮਗਰੋਂ ਭੀ ਕਾਮਯਾਬੀ ਨਾ ਹੋਈ ਹੋਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਉੱਪਰ ਲਿਖੀ ਵਿਧੀ ਦੇ ਮੁਤਾਬਕ ਇਸ ਸ਼ਬਦ ਨੂੰ ਸਿੱਧ ਕਰ ਲਵੇ। ਬਸ ਉਸ ਦੇ ਮਨ ਦੀ ਕਾਮਨਾ ਪੂਰੀ ਹੋ ਜਾਵੇਗੀ। ਇਹ ਧਿਆਨ ਰਵੇ ਕਿ ਮਨੁੱਖ ਦੀ ਅਭਿਲਾਖਾ ਕਿਸੇ ਨੂੰ ਦੁਖੀ ਕਰਨ ਵਾਲੀ ਨਾ ਹੋਵੇ।

## ਸ਼ਬਦ ਨੰਬਰ ੧੭੦ – ਬਿਲਾਵਲੁ ਮਹਲਾ ੫॥ (ਪੰਨਾ ੮੧੧)

ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ ਕਛੁ ਨਾਹਿ॥ ਪਰਤਾਪੁ ਤੁਮ੍ਾਰਾ ਦੇਖਿ ਕੈ ਜਮਦੂਤ ਛਡਿ ਜਾਹਿ॥ ੧॥ ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ॥ ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ॥ ੧॥ ਰਹਾਉ॥ ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ॥ ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ॥ ੨॥ ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ॥ ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ॥ ੩॥ ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ॥ ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ॥ ੪॥ ੧੨॥ ੪੨॥

## ਸ਼ਬਦ ਨੰਬਰ ੧੭੦ ਦੀ ਵਿਧੀ

ਇਹ ਸ਼ਬਦ ਨੰ: ੧੭੦ ਹਰ ਇਕ ਕਾਮਨਾ ਪੂਰੀ ਕਰਦਾ ਹੈ। ਪਰ ਖਾਸ ਕਰਕੇ ਇਸ ਸ਼ਬਦ ਨੂੰ ਸਿੱਧ ਕਰਨ ਦੇ ਨਾਲ ਨਿਪੁੱਤੇ ਘਰ ਵਿਚ ਪੁੱਤਰ ਜ਼ਰੂਰ ਪੈਦਾ ਹੋ ਜਾਂਦਾ ਹੈ। ਇਸ ਦੀ ਵਿਧੀ ਇਸ ਪ੍ਰਕਾਰ ਹੈ ਕਿ ਪਹਿਲੋਂ ਅਰਦਾਸ ਕਰਕੇ ਮਨੁੱਖ ਤੇ ਜ਼ਨਾਨੀ ਜਿਨ੍ਹਾਂ ਦੇ ਔਲਾਦ ਨਾ ਹੁੰਦੀ ਹੋਵੇ ਤੇ ਅਨੇਕ ਉਪਾਅ ਕਰਨ ਨਾਲ ਭੀ ਪੁੱਤਰ ਦੀ ਪ੍ਰਾਪਤੀ ਨਹੀਂ ਹੋਈ। ਉਹ ਇਸ ਸ਼ਬਦ ਨੂੰ ਸਿੱਧ ਕਰ ਲੈਣ ਤਾਂ ਜ਼ਰੂਰ ਹੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਦੇ ਨਾਲ ਉਹ ਸਪੁੱਤੇ ਹੋ ਜਾਣਗੇ। ਦੋਵੇਂ ਜਣੇ ਇਕੱਠੇ ਬੈਠ ਕੇ ਅਰਥਾਤ ਸੱਜੇ ਪਾਸੇ ਆਦਮੀ ਤੇ ਖੱਬੇ ਪਾਸੇ ਜ਼ਨਾਨੀ ਬੈਠੇ ਤੇ ਦੋਵੇਂ ਪ੍ਰੇਮ ਸ਼ਰਧਾ ਦੇ ਨਾਲ ਸ਼ਬਦ ਨੂੰ ੧੧ ਵਾਰੀ ੨੧ ਦਿਨ ਉਚਾਰਣ ਕਰਨ ਤੇ ਮਗਰੋਂ ਅਰਦਾਸ ਕਰਨ। ਬਸ ਉਸ ਸਾਲ ਦੇ ਵਿਚ ਪੁੱਤਰ ਦਾ ਮੂੰਹ ਦੇਖਣਗੇ।

## ਸ਼ਬਦ ਨੰਬਰ ੧੭੧ – ਆਸਾ ਮਹਲਾ ੫॥ (ਪੰਨਾ ੩੭੦)

ਸਸੂ ਤੇ ਪਿਰਿ ਕੀਨੀ ਵਾਖਿ॥ ਦੇਰ ਜਿਠਾਣੀ ਮੁਈ ਦੂਖਿ ਸੰਤਾਪਿ॥ ਘਰ

ਕੇ ਜਿਠੇਰੇ ਕੀ ਚੂਕੀ ਕਾਣਿ॥ ਪਿਰਿ ਰਖਿਆ ਕੀਨੀ ਸੁਘੜ ਸੁਜਾਣਿ॥੧॥ ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ॥ ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ॥੧॥ ਰਹਾਉ॥ ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥ ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨॥ ਸਹਜ ਗੁਫਾ ਮਹਿ ਆਸਣੁ ਬਾਧਿਆ॥ ਜੋਤਿ ਸਰੂਪ ਅਨਾਹਦੁ ਵਾਜਿਆ॥ ਮਹਾ ਅਨੰਦੁ ਗੁਰ ਸਬਦੁ ਵੀਚਾਰਿ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ॥੩॥ ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ॥ ਜਨਮਿ ਨ ਮਰੈ ਨ ਆਵੈ ਨ ਜਾਇ॥ ਹਰਿ ਸੇਤੀ ਓਹੁ ਰਹੈ ਸਮਾਇ॥੪॥੨॥

## ਸ਼ਬਦ ਨੰਬਰ ੧੭੧ ਦੀ ਵਿਧੀ

*ਜਿਸ ਕਿਸੇ ਜ਼ਨਾਨੀ ਨੂੰ ਉਸਦੇ ਮਰਦ ਨੇ ਕਿਸੇ ਦੇ ਚੁਕਿਆਂ ਚੁਕਾਇਆਂ ਛੱਡ ਦਿੱਤਾ ਹੋਵੇ ਤੇ ਉਹ ਵਿਚਾਰੀ ਦਰ ਦਰ ਮਾਰੀ ਫਿਰਦੀ ਹੋਵੇ ਤੇ ਕੋਈ ਉਸ ਦੀ ਬਾਂਹ ਨਾ ਫੜੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਭੈਣ ਇਸ ਮਹਾਂਵਾਕ ਨੂੰ ਸਿੱਧ ਕਰ ਕੇ ਮਨੋਕਾਮਨਾ ਪੂਰੀ ਕਰੇ। ਵਿਧੀ ਇਸ ਪ੍ਰਕਾਰ ਹੈ ਕਿ ਪ੍ਰਾਤਾਕਾਲ ਇਸ ਸ਼ਬਦ ਦੇ ੨੫ ਪਾਠ ਰੋਜ਼ ੨੧ ਦਿਨ ਕਰੇ ਤੇ ਮਗਰੋਂ ਸਤਿਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਬੇਨਤੀ ਕਰੇ ਕਿ ਹੇ ਸਤਿਗੁਰ ਅੰਤਰਜਾਮੀ ਮੇਰੇ ਪਤੀ ਜੀ ਨੂੰ ਸੁਮੱਤ ਬਖਸ਼ੋ, ਬਸ ਇਸ ਦਾ ਫਲ ਇਹ ਹੋਵੇਗਾ ਕਿ ਉਸਦਾ ਪਤੀ ਆਪਣੀ ਭੁੱਲ ਨੂੰ ਮੰਨ ਕੇ ਉਸ ਦੇ ਪਾਸ ਆ ਜਾਵੇਗਾ ਤੇ ਜਿਨ੍ਹਾਂ ਨੇ ਸਿਖਾਇਆ ਪੜ੍ਹਾਇਆ ਹੋਵੇਗਾ ਉਹਨਾਂ ਦਾ ਮੂੰਹ ਕਾਲਾ ਹੋਵੇਗਾ ਤੇ ਉਹ ਦੋਵੇਂ ਖੁਸ਼ੀ ਨਾਲ ਵੱਸਣ ਰਸਣਗੇ।*

## ਸ਼ਬਦ ਨੰਬਰ ੧੭੨ – ਧਨਾਸਰੀ ਮ: ੫॥ (ਪੰਨਾ ੬੭੧)

ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥ ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥੧॥ ਸਾਧਸੰਗਿ ਚਿੰਤ ਬਿਰਾਨੀ ਛਾਡੀ॥ ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥੧॥ ਰਹਾਉ॥ ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥੨॥ ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥ ਦੂਰਿ ਪਰਾਇਓ ਮਨ ਕਾ ਬਿਰਹਾ

ਤਾ ਮੇਲੁ ਕੀਓ ਮੇਰੈ ਰਾਜਨ॥ ੩॥ ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ॥ ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ॥ ੪॥ ੩॥

## ਸ਼ਬਦ ਨੰਬਰ ੧੭੨ ਦੀ ਵਿਧੀ

*ਇਸ ਸ਼ਬਦ ਨੂੰ ਹਰ ਰੋਜ਼ ੨੧ ਵਾਰੀ ੧੧ ਦਿਨ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ਜਪੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਫਲ ਇਹ ਹੈ ਕਿ ਉਸ ਗੁਰਮੁਖ ਦੇ ਸਾਰੇ ਹੀ ਦੁਸ਼ਮਨ ਇਕੋ ਵਾਰੀ ਸੱਜਣ ਮਿੱਤਰ ਬਣ ਜਾਣਗੇ ਤੇ ਉਸ ਦੀ ਇੱਜ਼ਤ ਕਰਨਗੇ। ਉਸ ਦਾ ਸਾਰੇ ਨਗਰ ਵਿਚ ਮਾਨ ਹੋ ਜਾਵੇਗਾ।*

## ਸ਼ਬਦ ਨੰਬਰ ੧੭੩ – ਧਨਾਸਰੀ ਮ: ੫॥ (ਪੰਨਾ ੬੭੨)

ਲਵੈ ਨ ਲਾਗਨ ਕਉ ਹੈ ਕਛੂਐ ਜਾ ਕਉ ਫਿਰਿ ਇਹੁ ਧਾਵੈ॥ ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸ ਹੀ ਕਉ ਬਨਿ ਆਵੈ॥ ੧॥ ਜਾ ਕਉ ਆਇਓ ਏਕੁ ਰਸਾ॥ ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ॥ ਰਹਾਉ॥ ਮਉਲਿਓ ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ॥ ਬਰਨਿ ਨ ਸਾਕਉ ਉਸਤਤਿ ਤਾ ਕੀ ਕੀਮਤਿ ਕਹਣੁ ਨ ਜਾਈ॥ ੨॥ ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥ ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ॥ ੩॥ ਦੀਨ ਦਇਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ॥ ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੋੁਪਾਲਾ॥ ੪॥ ੭॥

## ਸ਼ਬਦ ਨੰਬਰ ੧੭੩ ਦੀ ਵਿਧੀ

*ਜਿਸ ਮਨੁੱਖ ਨੂੰ ਗਊ ਭੈਂਸ ਦੀ ਬੜੀ ਲੋੜ ਹੋਵੇ ਪਰ ਉਸ ਦੇ ਵਿਚ ਇਹ ਤਾਕਤ ਨਾ ਹੋਵੇ ਕਿ ਰੁਪਏ ਖਰਚ ਕੇ ਲੈ ਲਵੇ ਤਾਂ ਉਹ ਇਸ ਸ਼ਬਦ ਨੂੰ ਸਿੱਧ ਕਰ ਲਵੇ ਤਾਂ ਉਸ ਦੇ ਦਰਵਾਜ਼ੇ ਉੱਪਰ ਡੰਗਰ ਦੁੱਧ ਦੇਣ ਵਾਲੇ ਹਮੇਸ਼ਾਂ ਬੱਝੇ ਰਹਿਣਗੇ ਤੇ ਦੁੱਧ ਦੀ ਥੋੜ ਪੂਰੀ ਹੋ ਜਾਵੇਗੀ। ਵਿਧੀ ਇਸ ਪ੍ਰਕਾਰ ਹੈ ਕਿ ਇਸ ਸ਼ਬਦ ਨੰਬਰ ੧੭੩ ਦੇ ੧੬ ਪਾਠ ਹਰ ਰੋਜ਼ ਤੀਸਰੇ ਪਹਿਰ ੨੧ ਦਿਨ ਕਰੇ ਤੇ ਗੋਪਾਲ ਸ੍ਰੀ ਕ੍ਰਿਸ਼ਨ ਭਗਵਾਨ ਜੀ ਦਾ ਧਿਆਨ ਆਪਣੇ ਮਨ ਦੇ ਅੰਦਰ ਸਦਾ ਬਣਾਈ ਰੱਖੇ ਤਾਂ ਉਪਰਲੀ ਕਾਮਨਾ ਪੂਰੀ ਹੋ ਜਾਵੇਗੀ।*

## ਸ਼ਬਦ ਨੰਬਰ ੧੭੪ – ਆਸਾ ਮਹਲਾ ੫ ॥ (ਪੰਨਾ ੩੭੨)

ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਗਾਰੋ ॥ ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥ ਬਾਹ ਪਕਰਿ ਪ੍ਰਿਅ ਸੇਜੈ ਆਨੀ ॥ ੧ ॥ ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥ ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ ॥ ੧ ॥ ਰਹਾਉ ॥ ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥ ਆਂਗਨਿ ਮੇਰੈ ਸੋਭਾ ਚੰਦ ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥ ੨ ॥ ਬਸਤ੍ਰ ਹਮਾਰੇ ਰੰਗਿ ਚਲੂਲ ॥ ਸਗਲ ਆਭਰਣ ਸੋਭਾ ਕੰਠਿ ਫੂਲ ॥ ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥ ਦੁਸਟ ਦੂਤ ਕੀ ਚੂਕੀ ਕਾਨਿ ॥ ੩ ॥ ਸਦ ਖੁਸੀਆ ਸਦਾ ਰੰਗ ਮਾਣੇ ॥ ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ ॥ ਕਹੁ ਨਾਨਕ ਜਉ ਪਿਰਹਿ ਸੀਗਾਰੀ ॥ ਥਿਰੁ ਸੋਹਾਗਨਿ ਸੰਗਿ ਭਤਾਰੀ ॥ ੪ ॥ ੭ ॥

## ਸ਼ਬਦ ਨੰਬਰ ੧੭੪ ਦੀ ਵਿਧੀ

*ਇਸ ਸ਼ਬਦ ਦੇ ੭ ਪਾਠ ਸਵੇਰੇ ਅੰਮ੍ਰਿਤ ਵੇਲੇ ੨੧ ਦਿਨ ਕਰਨੇ ਚਾਹੀਦੇ ਹਨ। ਇਹ ਸ਼ਬਦ ਕੇਵਲ ਮਾਈਆਂ ਭੈਣਾਂ ਵਾਸਤੇ ਹੀ ਹੈ। ਕਿਉਂਕਿ ਇਸ ਦੇ ਸਿੱਧ ਕਰਨ ਦੇ ਨਾਲ ਉਹ ਭੈਣ ਜਿਹੜੀ ਗਹਿਣਾ ਤੇ ਸੋਹਣਾ ਵੰਨ-ਸੁਵੰਨਾ ਕਪੜਾ ਚਾਹੁੰਦੀ ਹੋਵੇ ਓਹਦੀ ਇਹ ਆਸ ਪੂਰੀ ਹੋ ਜਾਂਦੀ ਹੈ। ਇਸਦੇ ਸਿੱਧ ਕਰਨ ਵਾਸਤੇ ਚਾਨਣਾ ਪੱਖ ਹੋਣਾ ਬੜਾ ਹੀ ਜ਼ਰੂਰੀ ਹੈ ਤੇ ਉਹ ਭੈਣ ਜਿਸਨੇ ਇਸਨੂੰ ਸਿੱਧ ਕਰਨਾ ਹੋਵੇ ਉਹ ਸ਼ੁਧ ਹੋਵੇ ਅਰਥਾਤ ਉਸ ਭੈਣ ਨੂੰ ਮਹੀਨੇ ਦਾ ਧਰਮ ਨਾ ਆਉਂਦਾ ਹੋਵੇ।*

## ਸ਼ਬਦ ਨੰਬਰ ੧੭੫-੧੭੬ – ਆਸਾ ਮਹਲਾ ੫ ॥ (ਪੰਨਾ ੩੭੩)

ਅਰੜਾਵੈ ਬਿਲਲਾਵੈ ਨਿੰਦਕੁ ॥ ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥ ੧ ॥ ਰਹਾਉ ॥ ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥ ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥ ੧ ॥ ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥ ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ

ਬਿਗਸਾਵੈ॥ ੨॥ ੧੦॥

## ਸ਼ਬਦ ਨੰਬਰ ੧੭੫-੧੭੬ ਦੀ ਵਿਧੀ

ਜੇਕਰ ਕੋਈ ਨੀਚ ਮਹਾਂ ਦੁਸ਼ਟ ਕਿਸੇ ਨੂੰ ਨਾਜਾਇਜ਼ ਦੁਖ ਦੇਵੇ ਜਾਂ ਕਿਸੇ ਦੀ ਇੱਜ਼ਤ ਨੂੰ ਨਾਜਾਇਜ਼ ਹੱਥ ਪਾਵੇ ਮੁਕਦੀ ਗੱਲ ਕਿ ਉਹ ਪਾਪੀ ਰਾਕਸ਼ ਬਿਰਤੀ ਰਖਦਾ ਹੋਵੇ ਅਰਥਾਤ ਬੜਾ ਗੁੰਡਾ ਤੇ ਬਦਮਾਸ਼ ਹੋਵੇ ਤਾਂ ਉਸ ਦੇ ਵਾਸਤੇ ਇਸ ਸ਼ਬਦ ਨੰ: ੧੭੬ ਨੂੰ ਵਰਤੋਂ ਵਿਚ ਲਿਆਵੇ। ਇਸਦੇ ਸਿੱਧ ਕਰਨ ਦੀ ਵਿਧੀ ਇਹ ਹੈ ਕਿ ਹਰ ਰੋਜ਼ ਵਾਹਿਗੁਰੂ ਦਾ ਨਾਮ ਲੈ ਕੇ ਇਸ ਸ਼ਬਦ ਨੂੰ ੨੧ ਦਿਨ ਹਰ ਰੋਜ਼ ਇਸਦੀ ਇਕ ਮਾਲਾ ਅਠੋਤਰੀ ਦਾ ਜਾਪ ਕਰਕੇ ਇਸਨੂੰ ਸਿੱਧ ਕਰ ਲਵੇ। ਇਸ ਸ਼ਬਦ ਦੇ ਸਿੱਧ ਕਰਨ ਦਾ ਵੇਲਾ ਰਾਤ ਦੇ ਬਾਰਾਂ ਵਜੇ ਹੈ। ਪੱਖ ਹਨੇਰਾ ਹੋਵੇ ਜੇਕਰ ਕਰਦੇ ਕਰਦੇ ਚਾਨਣਾ ਪੱਖ ਲੱਗ ਪਵੇ ਤਾਂ ਭੀ ਕੋਈ ਡਰ ਨਹੀਂ ਸ਼ੁਰੂ ਹਨੇਰੇ ਪੱਖ ਤੋਂ ਕਰਨਾ ਚਾਹੀਦਾ ਹੈ। ਬੱਸ ਉਸ ਪਾਪੀ ਦਾ ਨਾਮ ਲੈ ਕੇ ਗੁਰਸਿੱਖ ਜਿਹੜਾ ਭੀ ਪਾਪੀ ਨੂੰ ਸ੍ਰਾਪ ਦੇਵੇਗਾ। ਉਸਦੇ ਅਸਰ ਦੇ ਨਾਲ ਉਸ ਨੀਚ ਦਾ ਘਾਤ ਜ਼ਰੂਰ ਹੀ ਹੋਵੇਗਾ। ਇਸਦੇ ਵਿਚ ਕੋਈ ਭੀ ਸ਼ੱਕ ਨਹੀਂ ਹੈ।

## ਸ਼ਬਦ ਨੰਬਰ ੧੭੭ – ਵਾਰ ਮਲਾਰ ਕੀ ਮ: ੨॥ (ਪੰਨਾ ੧੨੮੦)

ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ॥ ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ॥ ੨॥

## ਸ਼ਬਦ ਨੰਬਰ ੧੭੭ ਦੀ ਵਿਧੀ

ਜਿਸ ਕਿਸੇ ਭੈਣ ਦਾ ਪਿਆਰਾ ਪਤੀ ਕਿਤੇ ਪ੍ਰਦੇਸ ਗਿਆ ਹੋਵੇ ਤੇ ਉਸ ਦੇ ਪਰਤਣ ਦੀ ਕੋਈ ਉਮੀਦ ਨਾ ਹੋਵੇ ਤਾਂ ਉਹ ਦੇਵੀ ਉਪਰਲੇ ਸ਼ਬਦ ਨੰਬਰ ੧੭੭ ਦੀਆਂ ੫ ਮਾਲਾ ਹਰ ਰੋਜ਼ ਸਵੇਰੇ ਤੜਕੇ ੫ ਦਿਨ ਕਰੇ ਤਾਂ ਉਹਦਾ ਪਤੀ ਦੇਵ ਆਪਣੇ ਆਪ ਉਸ ਦੇ ਪਾਸ ਆ ਜਾਵੇਗਾ। ਇਹ ਯਾਦ ਰਵੇ ਕਿ ਭੈਣ ਨੂੰ ਚਾਹੀਦਾ ਹੈ ਕਿ ਸ਼ਬਦ ਦੀਆਂ ਮਾਲਾ ਫੇਰਨ ਦੇ ਵੇਲੇ ਮਾਈ ਭਾਗੋ ਜੀ ਦੀ ਕਮਾਈ ਨੂੰ ਚੇਤੇ ਰਖੇ।

## ਸ਼ਬਦ ਨੰਬਰ ੧੭੮ -- ਆਸਾ ਮਹਲਾ ੫॥ (ਪੰਨਾ ੩੭੮)

ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ॥ ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ॥ ੧॥ ਤੁਮਰੀ ਓਟ ਤੁਮਾਰੀ ਆਸਾ॥ ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ॥ ੧॥ ਰਹਾਉ॥

ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥ ਨਾਨਕ ਕੇ ਸੁਖਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥ ੨ ॥ ੩੦ ॥

## ਸ਼ਬਦ ਨੰਬਰ ੧੭੮ ਦੀ ਵਿਧੀ

*ਇਸ ਸ਼ਬਦ ਦੇ ੧੫ ਪਾਠ ਹਰ ਰੋਜ਼ ਸਵੇਰਸਾਰ ੧੫ ਦਿਨ ਕਰਨ ਨਾਲ ਇਹ ਸ਼ਬਦ ਸਿੱਧ ਹੁੰਦਾ ਹੈ ਫਲ ਇਹ ਹੈ ਕਿ ਹਰ ਕਿਸਮ ਦੀ ਅੱਗ ਦਾ ਡਰ ਨਹੀਂ ਰਹਿੰਦਾ।*

## *ਸ਼ਬਦ ਨੰਬਰ ੧੭੯ – ਤਿਲੰਗ ਘਰੁ ੨ ਮਹਲਾ ੫ ॥* *(ਪੰਨਾ ੭੨੩)*

ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥ ਤੇਰਾ ਜੋਰੁ ਤੇਰੀ ਮਨਿ ਟੇਕ ॥ ਸਦਾ ਸਦਾ ਜਪਿ ਨਾਨਕ ਏਕ ॥ ੧ ॥ ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥ ਤੇਰੀ ਟੇਕ ਤੇਰਾ ਆਧਾਰੁ ॥ ਰਹਾਉ ॥ ਹੈ ਤੂਹੈ ਤੂ ਹੋਵਨਹਾਰ ॥ ਅਗਮ ਅਗਾਧਿ ਊਚ ਆਪਾਰ ॥ ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥ ਗੁਰ ਪਰਸਾਦਿ ਨਾਨਕ ਗੁਣ ਗਾਹਿ ॥ ੨ ॥ ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥ ਸਿਮਰਿ ਸਿਮਰਿ ਸਿਮਰਿ ਜਨ ਸੋਇ ॥ ਨਾਨਕ ਕਰਮਿ ਪਰਾਪਤਿ ਹੋਇ ॥ ੩ ॥ ਜਿਨਿ ਜਪਿਆ ਤਿਸ ਕਉ ਬਲਿਹਾਰ ॥ ਤਿਸ ਕੈ ਸੰਗਿ ਤਰੈ ਸੰਸਾਰ ॥ ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥ ੪ ॥ ੨ ॥

## ਸ਼ਬਦ ਨੰਬਰ ੧੭੯ ਦੀ ਵਿਧੀ

*ਇਸ ਸ਼ਬਦ ਦੀਆਂ ੨ ਮਾਲਾ ੧੩ ਦਿਨ ਸਵੇਰਸਾਰ ਚੜ੍ਹਦੇ ਸੂਰਜ ਦਾ ਦਰਸ਼ਨ ਕਰਕੇ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਫਲ ਇਸ ਦਾ ਸੁਣੋ ਜਦੋਂ ਕੋਈ ਪਹਿਲਵਾਨ ਕਿਸੇ ਦੰਗਲ ਦੇ ਅੰਦਰ ਕੁਸ਼ਤੀ ਘੁਲਣ ਵਾਸਤੇ ਜਾਵੇ ਤਾਂ ਉਸਨੂੰ ਇਹ ਸ਼ਬਦ ਸਿੱਧ ਕਰ ਲੈਣਾ ਚਾਹੀਦਾ ਹੈ। ਫੇਰ ਜਿਸ ਮੈਦਾਨ ਵਿਚ ਜਾਵੇਗਾ ਉਸਦੀ ਜਿੱਤ ਹੋਵੇਗੀ ਤੇ ਸੰਸਾਰ ਦੇ ਵਿਚ ਉਸਦਾ ਨਾਮ ਚਮਕੇਗਾ। ਇਸ ਸ਼ਬਦ ਨੂੰ ਸਿੱਧ ਕਰਨਾ ਹੋਵੇ ਤਾਂ ਮੰਗਲਵਾਰ ਵਾਲੇ ਦਿਨ ਸ਼ੁਰੂ ਕਰੇ।*

## ਸ਼ਬਦ ਨੰਬਰ ੧੮੦ – ਮਾਰੂ ਵਾਰ ਮਹਲਾ ੫ ॥ ਪਉੜੀ ॥ *(ਪੰਨਾ ੧੦੯੬)*

ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥ ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥ ਲਖ

ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥ ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥ ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥ ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥ ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥੭॥

## ਸ਼ਬਦ ਨੰਬਰ ੧੮੦ ਦੀ ਵਿਧੀ

*ਇਸ ਸ਼ਬਦ ਨੰ: ੧੮੦ ਦੇ ੧੧ ਪਾਠ ਹਰ ਰੋਜ਼ ਮੂੰਹ ਹਨੇਰੇ ਸਵੇਰਸਾਰ ੨੧ ਦਿਨ ਕਰੇ ਤੇ ਆਪਣਾ ਮਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਪਵਿ ਰ ਚਰਨਾਂ ਦੇ ਵੱਲ ਲਾਈ ਰੱਖੇ ਤਾਂ ਉਹ ਆਦਮੀ ਭਾਵੇਂ ਜਿੰਨਾ ਦਿਲ ਕਰੇ ਧਨ ਖਰਚ ਕਰੇ। ਉਸਨੂੰ ਮਾਇਆ ਦੀ ਕੋਈ ਥੋੜ ਨਹੀਂ ਆਵੇਗੀ। ਜਿਵੇਂ ਜਿਵੇਂ ਖਰਚ ਕਰੇਗਾ, ਤਿਵੇਂ ਤਿਵੇਂ ਉਸਦਾ ਖਜ਼ਾਨਾ ਭਰਪੂਰ ਹੁੰਦਾ ਰਵ੍ਹੇਗਾ। ਇਸ ਦੇ ਵਿਚ ਕੋਈ ਸ਼ੱਕ ਹੀ ਨਹੀਂ।*

## *ਸ਼ਬਦ ਨੰਬਰ ੧੮੧ – ਆਸਾ ਮਹਲਾ ੫॥* *(ਪੰਨਾ ੩੮੨)*

ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ॥ ਏਕੁ ਤੂੰ ਤਾ ਸਭੁ ਕਿਛੁ ਹੈ ਮੈ ਤੁਧੁ ਬਿਨੁ ਦੂਜਾ ਨਾਹੀ॥੧॥ ਬਾਬਾ ਬਿਖੁ ਦੇਖਿਆ ਸੰਸਾਰੁ॥ ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ॥੧॥ ਰਹਾਉ॥ ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ॥ ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ॥੨॥ ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ॥ ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ॥੩॥ ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ॥ ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕੁ ਨਾਉ॥੪॥੭॥੪੬॥

## ਸ਼ਬਦ ਨੰਬਰ ੧੮੧ ਦੀ ਵਿਧੀ

*ਇਸ ਸ਼ਬਦ ਨੂੰ ਹਰ ਰੋਜ਼ ੨੧ ਦਿਨ ਤੜਕੇ ਮੂੰਹ ਹਨੇਰੇ ੭ ਪਾਠ ਰੋਜ਼ ਕਰੇ ਤਾਂ ਇਹ ਪਵਿ ਰ ਸ਼ਬਦ ਪੂਰਨ ਸਿੱਧ ਹੋ ਜਾਂਦਾ ਹੈ। ਇਸ ਨੂੰ ਸਿੱਧ ਕਰਨ ਦੇ ਵੇਲੇ ਇਕ ਘਿਓ ਦਾ ਦੀਵਾ ਬਾਲ ਕੇ ਅੱਗੇ ਰੱਖ ਲੈਣਾ ਚਾਹੀਦਾ ਹੈ ਤੇ ਫੇਰ ਜਿਸ ਦਿਨ ਮੁਕੱਦਮੇਂ ਦੀ ਤਾਰੀਖ ਹੋਵੇ ਉਸ ਦਿਨ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠਕੇ ਇਸੇ ਸ਼ਬਦ ਦੇ ੩ ਪਾਠ ਕਰਕੇ ਤੇ ਸਿਰ ਝੁਕਾ ਕੇ*

ਸਿੱਧਾ ਕਚਹਿਰੀ ਨੂੰ ਚਲਾ ਜਾਵੇ ਤੇ ਮਨ ਦੇ ਵਿਚ ਇਸੇ ਸ਼ਬਦ ਦਾ ਉਚਾਰਣ ਕਰਦਾ ਰਵ੍ਹੇ। ਬੱਸ ਮੁਕੱਦਮਾ ਹੱਕ ਵਿਚ ਹੋਵੇਗਾ ਤੇ ਜੇਕਰ ਦੋਵਾਂ ਧਿਰਾਂ ਨੇ ਇਹ ਮੰਤਰ ਸਿੱਧ ਕੀਤਾ ਹੋਵੇਗਾ ਤਾਂ ਉਸ ਮੁਕੱਦਮੇ ਵਿਚ ਰਾਜ਼ੀ-ਨਾਮਾ ਹੋ ਜਾਵੇਗਾ ਤੇ ਜੇਕਰ ਦੀਵਾਨੀ ਹੋਵੇਗਾ ਤਾਂ ਉਂਜ ਫ਼ੈਸਲਾ ਕਰਨ ਵਾਸਤੇ ਸਾਲਸ ਪੈ ਜਾਣਗੇ ਅਰਥਾਤ ਨੁਕਸਾਨ ਨਹੀਂ ਹੁੰਦਾ।

## ਸ਼ਬਦ ਨੰਬਰ ੧੮੨ (ਪੰਨਾ ੯੬੮)

## ਰਾਮਕਲੀ ਕੀ ਵਾਰ ਰਾਇ ਬਲਵੰਡਿ 'ਵਿਚੋਂ'

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥ ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥ ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥ ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥ ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥ ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥ ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥ ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥ ਗੁਰੁ ਡਿਠਾ ਤਾਂ ਮਨੁ ਸਾਧਾਰਿਆ॥ ੭॥

## ਸ਼ਬਦ ਨੰਬਰ ੧੮੨ ਦੀ ਵਿਧੀ

ਇਸ ਸ਼ਬਦ ਦੇ ੧੧ ਪਾਠ ਹਰ ਰੋਜ਼ ੩੧ ਦਿਨ ਅੰਮ੍ਰਿਤ ਵੇਲੇ ਸੂਰਜ ਦੇ ਵੱਲ ਮੂੰਹ ਕਰਕੇ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਪਾਠ ਕਰਨ ਤੋਂ ਪਹਿਲਾਂ ਪਹਿਲੇ ਦਿਨ ਅਰਦਾਸਾ ਜ਼ਰੂਰ ਸੋਧ ਲਵੇ ਤੇ ਆਪਣੇ ਮਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਣ ਕਮਲਾਂ ਦੇ ਵਿਚ ਸ਼ਰਧਾ ਦੇ ਨਾਲ ਜੋੜੀ ਰਖੇ। ਇਸਦਾ ਫਲ ਇਹ ਹੋਵੇਗਾ ਕਿ ਇਸ ਸ਼ਬਦ ਦੀ ਸਿਧੀ ਵਾਲਾ ਆਦਮੀ ਜਦੋਂ ਭੀ ਕਿਸੇ ਡਾਕੂ ਦੇ ਵੱਸ ਪੈ ਜਾਵੇ ਤਾਂ ਉਸ ਵੱਲ ਤੱਕ ਕੇ ਡਾਕੂ ਝਟਪਟ ਆਪਣੇ ਹਥਿਆਰ ਸੁੱਟ ਕੇ ਉਸ ਦੇ ਪੈਰਾਂ ਤੇ ਸਿਰ ਰੱਖ ਦੇਵੇਗਾ। ਭਾਵ ਇਹ ਹੈ ਕਿ ਉਸ ਦੇ ਮੱਥੇ ਦਾ ਨੂਰ ਡਾਕੂ ਨੂੰ ਨਰਮ ਕਰ ਦਿੰਦਾ ਹੈ। ਜਿਸਦੇ ਨਾਲ ਕਈਆਂ ਦਾ ਭਲਾ ਹੋ ਜਾਵੇਗਾ।

## ਸ਼ਬਦ ਨੰਬਰ ੧੮੩ – ਆਸਾ ਮਹਲਾ ੫॥ (ਪੰਨਾ ੩੮੨)

ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਾਰਿਆ॥ ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ॥ ੧॥ ਗੁਰਸਿਖ ਰਾਖੇ ਗੁਰ ਗੋਪਾਲਿ॥ ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ॥

੧॥ ਰਹਾਉ॥ ਜਾ ਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ॥ ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ॥ ੨॥ ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧਸੰਗਿ ਦੁਖ ਨਾਠੇ॥ ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ॥ ੩॥ ਅੰਤਿ ਕਾਲ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ॥ ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ॥ ੪॥ ੬॥ ੪੫॥

## ਸ਼ਬਦ ਨੰਬਰ ੧੯੩ ਦੀ ਵਿਧੀ

*ਇਸ ਸ਼ਬਦ ਦੇ ੨੦ ਪਾਠ ਰੋਜ਼ ਅੱਧੀ ਰਾਤ ਵੇਲੇ ੯ ਦਿਨ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਜਿਹੜਾ ਆਦਮੀ ਕਿਸੇ ਝੂਠੇ ਮੁਕੱਦਮੇ ਦੇ ਵਿਚ ਗਵਾਹੀਆਂ ਦੇ ਸਬੂਤ ਨਾ ਮਿਲਣ ਕਰਕੇ ਕੈਦ ਹੋ ਗਿਆ ਹੋਵੇ ਤਾਂ ਉਹ ਇਸ ਸ਼ਬਦ ਦੀ ਸ਼ਕਤੀ ਦੇ ਨਾਲ ਅਪੀਲ ਕਰਨ ਦੇ ਉਤੇ ਸਾਫ਼ ਬਰੀ ਹੋ ਜਾਵੇਗਾ। ਸ਼ਬਦ ਸਿੱਧ ਕਰਨ ਦੇ ਵੇਲੇ ਆਪਣਾ ਮਨ ਬੰਦੀਛੋੜ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਦੇ ਚਰਣ ਕਮਲਾਂ ਦਾ ਧਿਆਨ ਸ਼ਰਧਾ ਦੇ ਨਾਲ ਕਰੇ।*

## ਸ਼ਬਦ ਨੰਬਰ ੧੯੪ – ਆਸਾ ਮਹਲਾ ੫॥ (ਪੰਨਾ ੩੮੩)

ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ॥ ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ॥ ੧॥ ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ॥ ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਾਰੇ॥ ੧॥ ਰਹਾਉ॥ ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ॥ ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ॥ ੨॥ ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ॥ ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ॥ ੩॥ ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥ ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥ ੪॥ ੧੦॥ ੪੯॥

## ਸ਼ਬਦ ਨੰਬਰ ੧੯੪ ਦੀ ਵਿਧੀ

*ਇਸ ਪਵਿੱਤਰ ਸ਼ਬਦ ਨੰ: ੧੯੪ ਦੇ ੭ ਪਾਠ ਅੰਮ੍ਰਿਤ ਵੇਲੇ ਹਰ ਰੋਜ਼ ੧੫ ਦਿਨ ਕਰੇ ਤੇ*

ਚਾਨਣੇ ਪੱਖ ਤੋਂ ਮੰਗਲਵਾਰ ਨੂੰ ਸ਼ੁਰੂ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸਦਾ ਫਲ ਇਹ ਹੈ ਕਿ ਜਿਸ ਕਿਸੇ ਮਾਈ ਭਾਈ ਨੂੰ ਕੋਈ ਮਹਾਨ ਚਿੰਤਾ ਲਗੀ ਰਹਿੰਦੀ ਹੋਵੇ ਉਹ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਸੋਢੀ ਪਾਤਸ਼ਾਹ ਦੀ ਕ੍ਰਿਪਾਲਤਾ ਨਾਲ ਤਿੰਨਾਂ ਦਿਨਾਂ ਦੇ ਅੰਦਰ ੨ ਦੂਰ ਹੋ ਜਾਵੇਗੀ। ਜਿਸ ਦਿਨ ਪਾਠਾਂ ਦਾ ਭੋਗ ਪਵੇ ਉਸ ਦਿਨ ਸਵਾ ਸੇਰ ਕੜਾਹ ਪ੍ਰਸ਼ਾਦ ਦੀ ਦੇਗ ਸਾਧ ਸੰਗਤ ਵਿਚ ਜ਼ਰੂਰ ਵਰਤਾਵੇ।

## ਸ਼ਬਦ ਨੰਬਰ ੧੯੫ – ਆਸਾ ਮਹਲਾ ੫ ॥ (ਪੰਨਾ ੩੮੪)

ਦੂਖੁ ਘਨੋ ਜਬ ਹੋਤੇ ਦੂਰਿ ॥ ਅਬ ਮਸਲਤਿ ਮੋਹਿ ਮਿਲੀ ਹਦੂਰਿ ॥ ੧ ॥ ਚੁਕਾ ਨਿਹੋਰਾ ਸਖੀ ਸਹੇਰੀ ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ ॥ ੧ ॥ ਰਹਾਉ ॥ ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥ ੨ ॥ ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ ਬਿਨੋਦੀ ਖਸਮੁ ਹਮਾਰਾ ॥ ੩ ॥ ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ॥ ਥਿਰੁ ਸੋਹਾਗੁ ਨਾਨਕ ਜਨ ਪਾਇਆ ॥ ੪ ॥ ੨ ॥ ੧੩ ॥

## ਸ਼ਬਦ ਨੰਬਰ ੧੯੫ ਦੀ ਵਿਧੀ

ਇਸ ਸ਼ਬਦ ਨੂੰ ੧੫ ਦਿਨ ਹਰ ਰੋਜ਼ ੨੧ ਪਾਠ ਸਵੇਰਸਾਰ ਮੂੰਹ ਹਨੇਰੇ ਕਰਨ ਦੇ ਨਾਲ ਇਹ ਸ਼ਬਦ ਨੰ: ੧੯੫ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਜਿਸ ਕਿਸੇ ਨੂੰ ਲੰਮੀ ਬੀਮਾਰੀ ਮਸਲਿਨ ਤਪਦਿਕ, ਸੰਗ੍ਰਹਿਣੀ ਤੇ ਹੋਰ ਮਿਰਗੀ ਬਵਾਸੀਰ ਕੋਹੜ ਤਕ ਭੀ ਕਿਉਂ ਨਾ ਹੋਵੇ। ਉਹ ਪੁਰਖ ਇਸ ਤੋਂ ਝਟ ਛੁਟਕਾਰਾ ਪਾ ਜਾਂਦਾ ਹੈ ਅਰਥਾਤ ਉਸ ਨੂੰ ਬਿਲਕੁਲ ਆਰਾਮ ਹੋ ਜਾਵੇਗਾ। ਭੋਗ ਪੈਣ ਦੇ ਮਗਰੋਂ ਤੇ ਜਾਂ ਬੀਮਾਰੀ ਹਟਨ ਦੇ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਤੇ ਪੰਜ ਰੁਮਾਲ ਰੇਸ਼ਮੀ ਚੜ੍ਹਾਉਣੇ ਚਾਹੀਦੇ ਹਨ।

## ਸ਼ਬਦ ਨੰਬਰ ੧੯੬ – ਰਾਮਕਲੀ ਕੀ ਵਾਰ ਮ: ੫ ॥ (ਪੰਨਾ ੯੬੩)

ਫਿਰਦੀ ਫਿਰਦੀ ਨਾਨਕ ਜੀਉ ਹਉ ਫਾਵੀ ਥੀਈ ਬਹੁਤੁ ਦਿਸਾਵਰ ਪੰਧਾ ॥ ਤਾ ਹਉ ਸੁਖਿ ਸੁਖਾਲੀ ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ ॥ ੨ ॥

## ਸ਼ਬਦ ਨੰਬਰ ੧੯੬ ਦੀ ਵਿਧੀ

ਇਸ ਪਰਮ ਪਵਿੱਤਰ ਸ਼ਬਦ ਨੂੰ ਜਿਹੜਾ ਮਨੁੱਖ ਜਾਂ ਜ਼ਨਾਨੀ ੧੪ ਦਿਨ ਹਰ ਰੋਜ਼ ੨ ਮਾਲਾ ਫੇਰੇ ਤਾਂ ਇਹ ਮੰਤਰ ਸਿੱਧ ਹੋ ਜਾਵੇਗਾ। ਫੇਰਨ ਵੇਲੇ ਇਕ ਤਾਂ ਅੱਧੀ ਰਾਤ ਤੋਂ ਮਗਰੋਂ ਦਾ ਵੇਲਾ

ਹੋਵੇ ਤੇ ਫੇਰ ਫੇਰਨ ਵਾਲੇ ਮਾਈ ਭਾਈ ਦਾ ਮੂੰਹ ਉਤਰ (ਪਹਾੜ) ਵਾਲੇ ਪਾਸੇ ਚਾਹੀਦਾ ਹੈ। ਇਸਦਾ ਫਲ ਇਹ ਹੈ ਕਿ ਜਿਸ ਨੂੰ ਹਮੇਸ਼ਾਂ ਕੋਈ ਨਾ ਕੋਈ ਸਫ਼ਰ ਪਿਆ ਰਹਿੰਦਾ ਹੋਵੇ ਤੇ ਉਹ ਵਿਚਾਰਾ ਸਫ਼ਰ ਕਰਦਾ ਕਰਦਾ ਥੱਕ ਜਾਵੇ ਤਾਂ ਇਸ ਸ਼ਬਦ ਨੰ: ੧੯੬ ਨੂੰ ਸਿੱਧ ਕਰ ਲਵੇ ਤਾਂ ਸਫ਼ਰ ਦੀ ਬਲਾ ਉਸ ਦੇ ਮਗਰੋਂ ਲਹਿ ਜਾਵੇਗੀ ਤੇ ਆਪਣੇ ਘਰ ਸੁੱਖ ਸਾਂਦ ਨਾਲ ਰਵ੍ਹੇਗਾ।

## ਸ਼ਬਦ ਨੰਬਰ ੧੯੭ – ਰਾਮਕਲੀ ਕੀ ਵਾਰ ਸਲੋਕ ਮ: ੫।। (ਪੰਨਾ ੯੬੪)

ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ।। ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ।। ੧।।

## ਸ਼ਬਦ ਨੰਬਰ ੧੯੭ ਦੀ ਵਿਧੀ

ਜੇਕਰ ਕਿਸੇ ਦਾ ਕੋਈ ਮਿੱਤਰ ਪਿਆਰਾ ਜਾਂ ਪੁਤ੍ਰ ਆਦਿਕ ਘਰੋਂ ਲੜ ਕੇ ਕਿਤੇ ਪ੍ਰਦੇਸ ਚਲਾ ਗਿਆ ਹੋਵੇ ਤੇ ਉਸ ਦਾ ਕੋਈ ਪਤਾ ਨਾ ਲਗਦਾ ਹੋਵੇ ਤਾਂ ਉਹ ਇਸ ਸ਼ਬਦ ਨੂੰ ਸਿੱਧ ਕਰ ਲਵੇ। ਬਸ ਉਸ ਗਵਾਚੇ ਹੋਏ ਦਾ ਝਟ ਪਤਾ ਲਗ ਜਾਵੇਗਾ ਤੇ ਜਾਂ ਉਹ ਖੁਦ ਘਰ ਨੂੰ ਚਲਾ ਆਵੇਗਾ। ਸਿੱਧ ਕਰਨ ਦਾ ਤਰੀਕਾ ਇਹ ਹੈ :–

ਇਸ ਸ਼ਬਦ ਨੂੰ ਸਵੇਰਸਾਰ ਸੂਰਜ ਵਲ ਮੂੰਹ ਕਰਕੇ ੨੧ ਦਿਨ ਹਰ ਰੋਜ਼ ੫ ਮਾਲਾ ਸਿਮਰੇ ਤੇ ਆਪਣਾ ਮਨ ਸ੍ਰੀ ਸਤਿਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਚਰਣ–ਕਮਲਾਂ ਦੇ ਵਿਚ ਸ਼ਰਧਾ ਦੇ ਨਾਲ ਲਗਾਈ ਰਖੇ ਤੇ ਥੋੜ੍ਹਾ ਜਿਹਾ ਗੁੜ ਮਾਲਾ ਫੇਰਨ ਦੇ ਮਗਰੋਂ ਖੂਹ ਵਿਚ ਪਾ ਦੇਵੇ।

## ਸ਼ਬਦ ਨੰਬਰ ੧੯੮ – ਆਸਾ ਮਹਲਾ ੫।। (ਪੰਨਾ ੩੮੪)

ਸਾਚਿ ਨਾਮਿ ਮੇਰਾ ਮਨੁ ਲਾਗਾ।। ਲੋਗਨ ਸਿਉ ਮੇਰਾ ਠਾਠਾ ਬਾਗਾ।। ੧।। ਬਾਹਰਿ ਸੂਤੁ ਸਗਲ ਸਿਉ ਮਉਲਾ।। ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ।। ੧।। ਰਹਾਉ।। ਮੁਖ ਕੀ ਬਾਤ ਸਗਲ ਸਿਉ ਕਰਤਾ।। ਜੀਅ ਸੰਗਿ ਪ੍ਰਭੁ ਅਪੁਨਾ ਧਰਤਾ।। ੨।। ਦੀਸਿ ਆਵਤ ਹੈ ਬਹੁਤੁ ਭੀਹਾਲਾ।। ਸਗਲ ਚਰਨ ਕੀ ਇਹੁ ਮਨੁ ਰਾਲਾ।। ੩।। ਨਾਨਕ ਜਨਿ ਗੁਰੁ ਪੂਰਾ ਪਾਇਆ।। ਅੰਤਰਿ ਬਾਹਰਿ ਏਕੁ ਦਿਖਾਇਆ।। ੪।। ੩।। ੫੪।।

## ਸ਼ਬਦ ਨੰਬਰ ੧੯੮ ਦੀ ਵਿਧੀ

ਇਸ ਸ਼ਬਦ ਦੇ ੧੦ ਪਾਠ ਹਰ ਰੋਜ਼ ਸਵੇਰੇ ਮੂੰਹ ਹਨੇਰੇ ਪੂਰਬ ਵਾਲੇ ਪਾਸੇ ਮੂੰਹ ਕਰਕੇ ੨੧ ਦਿਨ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਉਸ ਗੁਰਮੁਖ ਨੂੰ

*ਹਰਖ ਤੇ ਸੋਗ ਦੋਵੇਂ ਹੀ ਸੁੱਖ ਦੁਖ ਨਹੀਂ ਦਿੰਦੇ ਅਰਥਾਤ ਉਹ ਨਾ ਤੇ ਸੁੱਖਾਂ ਨੂੰ ਦੇਖ ਕੇ ਫੁਲਦਾ ਹੈ ਤੇ ਨਾ ਹੀ ਦੁੱਖਾਂ ਨੂੰ ਦੇਖ ਕੇ ਘਾਬਰਦਾ ਹੈ। ਸੁੱਖ ਦੁੱਖ ਤੋਂ ਰਹਿਤ ਹੋ ਜਾਂਦਾ ਹੈ ਤੇ ਉਸ ਨੂੰ ਮੁਕਤ ਜੀਵ ਭੀ ਆਖ ਸਕਦੇ ਹਾਂ। ਜਿਵੇਂ ਪਰਮਾਨ ਹੈ ਕਿ—*

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*

## ਸ਼ਬਦ ਨੰਬਰ ੧੮੯ – ਆਸਾ ਮਹਲਾ ੫॥ *(ਪੰਨਾ ੩੮੬)*

ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥ ੧॥ ਦਰਸਨੁ ਮਾਗਉ ਦੇਹਿ ਪਿਆਰੇ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥੧॥ ਰਹਾਉ॥ ਜਾ ਕੈ ਨਿਕਟਿ ਨ ਆਵੈ ਕੋਈ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ॥ ੨॥ ਜੋ ਪ੍ਰਾਨੀ ਕਾਹੂ ਨ ਆਵਤ ਕਾਮ॥ ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ॥ ੩॥ ਸਾਧਸੰਗਿ ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ ਮੀਠੇ ਲਾਗੇ॥ ੪॥ ੧੨॥ ੬੩॥

## ਸ਼ਬਦ ਨੰਬਰ ੧੮੯ ਦੀ ਵਿਧੀ

*ਇਸ ਸ਼ਬਦ ਨੂੰ ਹਰ ਰੋਜ਼ ਸਵੇਰਸਾਰ ਚੜ੍ਹਦੇ ਸੂਰਜ ਵਾਲੇ ਪਾਸੇ ਮੂੰਹ ਕਰਕੇ ੧ ਮਾਲਾ ੨੭ ਦਿਨ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਉਸ ਆਦਮੀ ਦੀ ਮਸ਼ਹੂਰੀ ਤੇ ਮਾਨ ਅੱਵਲ ਤੇ ਸਾਰੀ ਦੁਨੀਆਂ ਦੇ ਉਤੇ ਹੋ ਜਾਂਦਾ ਹੈ। ਨਹੀਂ ਤੇ ਆਪਣੇ ਦੇਸ ਵਿਚ ਤਾਂ ਉਹ ਦੇਵਤਾ ਜਾਨਿਆ ਜਾਂਦਾ ਹੈ ਤੇ ਲੱਖਾਂ ਆਦਮੀ ਉਸ ਦਾ ਸਵਾਗਤ ਕਰਦੇ ਤੇ ਉਸਦੇ ਇਕ ਇਸ਼ਾਰੇ ਉਤੇ ਅਪਣੀਆਂ ਜਾਨਾਂ ਕੁਰਬਾਨ ਕਰਨ ਵਾਸਤੇ ਤਿਆਰ-ਬਰ-ਤਿਆਰ ਰਹਿੰਦੇ ਹਨ ਅਰਥਾਤ ਉਹ ਬੜਾ ਭਾਰਾ ਨੇਤਾ (ਲੀਡਰ) ਬਣਦਾ ਹੈ।*

## ਸ਼ਬਦ ਨੰਬਰ ੧੯੦ *(ਪੰਨਾ ੩੮੭)*

ਉਕਤਿ ਸਿਆਨਪ ਕਿਛੂ ਨ ਜਾਨਾ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ॥ ੧॥ ਮੈ ਨਿਰਗੁਨ ਗੁਣੁ ਨਾਹੀ ਕੋਇ॥ ਕਰਨ ਕਰਾਵਨਹਾਰ ਪ੍ਰਭ ਸੋਇ॥ ੧॥ ਰਹਾਉ॥ ਮੂਰਖ ਮੁਗਧ ਅਗਿਆਨ ਅਵੀਚਾਰੀ॥ ਨਾਮ ਤੇਰੇ ਕੀ ਆਸ ਮਨਿ ਧਾਰੀ॥ ੨॥ ਜਪੁ ਤਪੁ ਸੰਜਮੁ ਕਰਮ ਨ ਸਾਧਾ॥ ਨਾਮੁ ਪ੍ਰਭੂ ਕਾ ਮਨਹਿ ਅਰਾਧਾ॥ ੩॥ ਕਿਛੂ ਨ ਜਾਨਾ ਮਤਿ ਮੇਰੀ ਥੋਰੀ॥ ਬਿਨਵਤਿ ਨਾਨਕ ਓਟ ਪ੍ਰਭ ਤੋਰੀ॥ ੪॥ ੧੮॥ ੬੯॥

## ਸ਼ਬਦ ਨੰਬਰ ੧੯੦ ਦੀ ਵਿਧੀ

ਇਸ ਸ਼ਬਦ ਦੀ ਸਿੱਧੀ ਦੇ ਨਾਲ ਜਿਹੜਾ ਬੜਾ ਹੀ ਮੂਰਖ ਹੋਵੇ ਉਹ ਭੀ ਬੜਾ ਸਿਆਣਾ ਬਣ ਜਾਂਦਾ ਹੈ ਤੇ ਉਸ ਨੂੰ ਅਨੇਕਾਂ ਕੰਮ ਅਪਣੇ ਆਪ ਹੀ ਠੀਕ ਕਰਨੇ ਆ ਜਾਂਦੇ ਹਨ। ਵਿਧੀ ਇਹ ਹੈ ਕਿ ਇਸ ਸ਼ਬਦ ਨੰ: ੧੯੦ ਨੂੰ ਹਰ ਰੋਜ਼ ਸਵੇਰਸਾਰ ੨੦ ਵਾਰੀ ੧੫ ਦਿਨ ਜਪੇ ਤੇ ਆਪਣਾ ਮਨ ਸਤਿਗੁਰ ਸ੍ਰੀ ਨਾਨਕ ਦੇਵ ਜੀ ਦੇ ਚਰਣਾਂ ਵਿਚ ਜੋੜੀ ਰਖੇ।

## ਸ਼ਬਦ ਨੰਬਰ ੧੯੧ – ਆਸਾ ਮਹਲਾ ੫ ॥ (ਪੰਨਾ ੩੮੯)

ਸੋਇ ਰਹੀ ਪ੍ਰਭ ਖਬਰਿ ਨ ਜਾਨੀ ॥ ਭੋਰੁ ਭਇਆ ਬਹੁਰਿ ਪਛੁਤਾਨੀ ॥ ੧ ॥ ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ ॥ ਪ੍ਰਭ ਮਿਲਬੇ ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ ॥ ੧ ॥ ਰਹਾਉ ॥ ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ ॥ ਖਿਸਰਿ ਗਇਓ ਭੂਮ ਪਰਿ ਡਾਰਿਓ ॥ ੨ ॥ ਸਾਦਿ ਮੋਹਿ ਲਾਦੀ ਅਹੰਕਾਰੇ ॥ ਦੋਸੁ ਨਾਹੀ ਪ੍ਰਭ ਕਰਣੈਹਾਰੇ ॥ ੩ ॥ ਸਾਧਸੰਗਿ ਮਿਟੇ ਭਰਮ ਅੰਧਾਰੇ ॥ ਨਾਨਕ ਮੇਲੀ ਸਿਰਜਣਹਾਰੇ ॥ ੪ ॥ ੨੫ ॥ ੭੬ ॥

## ਸ਼ਬਦ ਨੰਬਰ ੧੯੧ ਦੀ ਵਿਧੀ

ਜਿਹੜਾ ਆਦਮੀ ਹਮੇਸ਼ਾਂ ਕਿਸੇ ਦਾ ਕਿਰਾਇਦਾਰ ਰਿਹਾ ਹੋਵੇ ਤੇ ਉਸ ਦੇ ਦਿਲ ਦੇ ਵਿਚ ਇਹ ਲਾਲਸਾ ਹੋਵੇ ਕਿ ਮੈਂ ਕਦੀ ਆਪਣੀ ਕੁਲੀ ਦੇ ਵਿਚ ਰਵ੍ਹਾਂ ਤੇ ਮੈਂ ਇਸ ਕਿਰਾਏ ਦੀ ਲਾਹਨਤ ਤੋਂ ਛੁਟਾਂ ਤਾਂ ਉਹ ਮਨੁੱਖ ਇਸ ਸ਼ਬਦ ਨੂੰ ਚਾਨਣੇ ਪੱਖ ਵਿਚ ਹਰ ਰੋਜ਼ ਸਵੇਰੇ ਇਕ ਪਾਣੀ ਦਾ ਗੜਵਾ ਆਪਣੇ ਅੱਗੇ ਰੱਖ ਕੇ ਤੇ ਪੂਰਬ ਵਾਲੇ ਪਾਸੇ ਮੂੰਹ ਕਰਕੇ ੧੪ ਪਾਠ ਹਰ ਰੋਜ਼ ਪੂਰਾ ਮਹੀਨਾ ਭਰ ਕਰੇ ਤਾਂ ਉਸਦੇ ਮਨ ਦੀ ਕਾਮਨਾ ਪੂਰੀ ਹੋ ਜਾਵੇਗੀ ਤੇ ਉਸਦਾ ਮਕਾਨ ਆਪਣਾ ਬਣ ਜਾਵੇਗਾ। ਮਨ ਦੇ ਵਿਚ ਉਹ ਈਸ਼ਵਰ ਦਾ ਧਿਆਨ ਰੱਖੋ ਤੇ ਉਸ ਪਾਣੀ ਨੂੰ ਕਿਸੇ ਤਲਾ ਵਿਚ ਪਾ ਦੇਵੇ।

## ਸ਼ਬਦ ਨੰਬਰ ੧੯੨ – ਆਸਾ ਮਹਲਾ ੫ ॥ (ਪੰਨਾ ੩੮੯)

ਤੂ ਮੇਰਾ ਤਰੰਗੁ ਹਮ ਮੀਨ ਤੁਮਾਰੇ ॥ ਤੂ ਮੇਰਾ ਠਾਕੁਰੁ ਹਮ ਤੇਰੈ ਦੁਆਰੇ ॥ ੧ ॥ ਤੂੰ ਮੇਰਾ ਕਰਤਾ ਹਉ ਸੇਵਕੁ ਤੇਰਾ ॥ ਸਰਣਿ ਗਹੀ ਪ੍ਰਭ ਗੁਨੀ ਗਹੇਰਾ ॥ ੧ ॥ ਰਹਾਉ ॥ ਤੂ ਮੇਰਾ ਜੀਵਨੁ ਤੂ ਆਧਾਰੁ ॥ ਤੁਝਹਿ ਪੇਖਿ ਬਿਗਸੈ ਕਉਲਾਰੁ ॥ ੨ ॥ ਤੂ ਮੇਰੀ ਗਤਿ ਪਤਿ ਤੂ ਪਰਵਾਨੁ ॥ ਤੂ ਸਮਰਥੁ ਮੈ ਤੇਰਾ ਤਾਣੁ ॥ ੩ ॥

ਅਨਦਿਨੁ ਜਪਉ ਨਾਮ ਗੁਣਤਾਸਿ॥ ਨਾਨਕ ਕੀ ਪ੍ਰਭ ਪਹਿ ਅਰਦਾਸਿ॥ ੪॥੨੩॥੭੪॥

## ਸ਼ਬਦ ਨੰਬਰ ੧੯੨ ਦੀ ਵਿਧੀ

*ਇਸ ਸ਼ਬਦ ਨੂੰ ਹਰ ਸਵੇਰਸਾਰ ਸੂਰਜ ਵੱਲ ਮੂੰਹ ਕਰਕੇ ੧੫ ਦਿਨ ਤੇ ਹਰ ਰੋਜ਼ ੨੧ ਵਾਰ ਸ਼ੁਧ ਮਨ ਦੇ ਨਾਲ ਪਾਠ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ ਅਤੇ ਇਸ ਦਾ ਫਲ ਇਹ ਹੈ ਕਿ ਜਿਹੜਾ ਮਨੁੱਖ ਬੇਕਾਰ ਹੈ ਤੇ ਉਸ ਨੂੰ ਕੋਈ ਕੰਮ ਸਦਾ ਨਹੀਂ ਮਿਲਦਾ ਤਾਂ ਇਸ ਸ਼ਬਦ ਦੀ ਸਿੱਧੀ ਦੇ ਨਾਲ ਉਸ ਗੁਰਮੁਖ ਨੂੰ ਜ਼ਰੂਰ ਕਿਤੇ ਨਾ ਕਿਤੇ ਕੰਮ ਮਿਲ ਜਾਂਦਾ ਹੈ।*

## ਸ਼ਬਦ ਨੰਬਰ ੧੯੩ – ਸੂਹੀ ਮਹਲਾ ੫॥ *(ਪੰਨਾ ੭੩੯)*

ਤੂੰ ਜੀਵਨੁ ਤੂੰ ਪ੍ਰਾਨ ਅਧਾਰਾ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ॥ ੧॥ ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ॥ ਚਿਤਹਿ ਨ ਬਿਸਰਹਿ ਕਾਹੂ ਬੇਰਾ॥ ੧॥ ਰਹਾਉ॥ ਬੈ ਖਰੀਦੁ ਹਉ ਦਾਸਰੋ ਤੇਰਾ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ॥ ੨॥ ਕੋਟਿ ਦਾਸ ਜਾ ਕੈ ਦਰਬਾਰੇ॥ ਨਿਮਖ ਨਿਮਖ ਵਸੈ ਤਿਨੑ ਨਾਲੇ॥ ੩॥ ਹਉ ਕਿਛੁ ਨਾਹੀ ਸਭੁ ਕਿਛੁ ਤੇਰਾ॥ ਓਤਿ ਪੋਤਿ ਨਾਨਕ ਸੰਗਿ ਬਸੇਰਾ॥ ੪॥੫॥੧੧॥

## ਸ਼ਬਦ ਨੰਬਰ ੧੯੩ ਦੀ ਵਿਧੀ

*ਇਸ ਮਹਾਂ ਵਾਕ ਦੇ ੪੧ ਪਾਠ ਹਰ ਰੋਜ਼ ਮੂੰਹ ਹਨੇਰੇ ਅੱਖੀਆਂ ਬੰਦ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਵੱਲ ਧਿਆਨ ਧਰਕੇ ਕਰੇ ਤਾਂ ਉਸ ਦੇ ਮਨ ਦੀਆਂ ਸਭ ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ ਤੇ ਉਸ ਗੁਰਸਿੱਖ ਦੇ ਸਰੀਰ ਨੂੰ ਕਦੀ ਕੋਈ ਰੋਗ ਨਹੀਂ ਲਗਦਾ।*

## ਸ਼ਬਦ ਨੰਬਰ ੧੯੪ – ਆਸਾ ਮਹਲਾ ੫॥ *(ਪੰਨਾ ੩੯੨)*

ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥ ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥ ੧॥ ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥ ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥ ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥ ੨॥ ਕੋਟਿ ਕੋਟਿ

ਅਘ ਕਾਟਨਹਾਰਾ॥ ਦੂਖ ਦੂਰਿ ਕਰਨ ਜੀਅ ਕੇ ਦਾਤਾਰਾ॥ ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥ ੩॥ ਤਾ ਕਾ ਸੰਗੁ ਬਾਛਹਿ ਸੁਰਦੇਵ॥ ਅਮੋਘ ਦਰਸੁ ਸਫਲ ਜਾ ਕੀ ਸੇਵ॥ ਕਰ ਜੋੜਿ ਨਾਨਕੁ ਕਰੇ ਅਰਦਾਸਿ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥

## ਸ਼ਬਦ ਨੰਬਰ ੧੯੪ ਦੀ ਵਿਧੀ

*ਹਰ ਰੋਜ਼ ਦਿਨ ਦੀ ਦੁਪਹਿਰ ਨੂੰ ਸ਼ਬਦ ੧੯੪ ਦੇ ੨੧ ਪਾਠ ਮਨ ਨੂੰ ਸ਼ੁਧ ਕਰਕੇ ਕਰੇ ਇਕ ਮਿਠੇ ਤੇਲ ਦਾ ਚਾਰ ਮੁਖੀਆ ਦੀਵਾ ਜਗਾ ਕੇ ਅਪਣੇ ਅੱਗੇ ਰਖੇ ਤਾਂ ਇਸ ਤਰ੍ਹਾਂ ੧੧ ਦਿਨ ਕਰਨ ਦੇ ਨਾਲ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਜਦੋਂ ਔੜ ਲਗੀ ਹੋਵੇ ਤੇ ਮੀਂਹ ਨਾ ਵਸਦਾ ਹੋਵੇ ਤਾਂ ਯਗ ਹਵਨ ਆਦ ਕਰਨ ਦੀ ਕੋਈ ਖਾਸ ਲੋੜ ਨਹੀਂ। ਉਸ ਵੇਲੇ ਉਪਰਲੇ ਸ਼ਬਦ ਦੀ ਸਿੱਧੀ ਵਾਲੇ ੫ ਗੁਰਸਿੱਖ ਮਿਲਕੇ ਤੇ ਅਰਦਾਸਾ ਸੋਧ ਕੇ ਵਾਹਿਗੁਰੂ ਦੇ ਦਰਬਾਰ ਵਿਚ ਹੱਥ ਬੰਨ੍ਹ ਕੇ ਮੀਂਹ ਮੰਗਣ ਤਾਂ ਉਸੇ ਹਫਤੇ ਦੇ ਵਿਚ ਉਹਨਾਂ ਦੀ ਬੇਨਤੀ ਸਵੀਕਾਰ ਹੁੰਦੀ ਹੈ ਤੇ ਮੀਂਹ ਛਮਾ ਛਮ ਵਸਨ ਲਗ ਜਾਵੇਗਾ। ਜਿਦ੍ਹੇ ਨਾਲ ਸਾਰੇ ਦੇਸ ਦਾ ਭਲਾ ਹੋਵੇਗਾ।*

## *ਸ਼ਬਦ ਨੰਬਰ ੧੯੫ – ਗਉੜੀ ਮਹਲਾ ੫ ਗੁਆਰੇਰੀ॥* (ਪੰਨਾ ੧੮੧)

ਰੈਣਿ ਦਿਨਸੁ ਰਹੈ ਇਕ ਰੰਗਾ॥ ਪ੍ਰਭ ਕਉ ਜਾਣੈ ਸਦ ਹੀ ਸੰਗਾ॥ ਠਾਕੁਰ ਨਾਮੁ ਕੀਓ ਉਨਿ ਵਰਤਨਿ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ॥ ੧॥ ਹਰਿ ਸੰਗਿ ਰਾਤੇ ਮਨ ਤਨ ਹਰੇ॥ ਗੁਰ ਪੂਰੇ ਕੀ ਸਰਨੀ ਪਰੇ॥ ੧॥ ਰਹਾਉ॥ ਚਰਣ ਕਮਲ ਆਤਮ ਆਧਾਰ॥ ਏਕੁ ਨਿਹਾਰਹਿ ਆਗਿਆਕਾਰ॥ ਏਕੋ ਬਨਜੁ ਏਕੋ ਬਿਉਹਾਰੀ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ॥ ੨॥ ਹਰਖ ਸੋਗ ਦੁਹਹੂੰ ਤੇ ਮੁਕਤੇ॥ ਸਦਾ ਅਲਿਪਤੁ ਜੋਗ ਅਰੁ ਜੁਗਤੇ॥ ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥ ੩॥ ਸੰਤਨ ਕੀ ਮਹਿਮਾ ਕਵਨ ਵਖਾਨਉ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥ ਪਾਰਬ੍ਰਹਮ ਮੋਹਿ ਕਿਰਪਾ ਕੀਜੈ॥ ਧੂਰਿ ਸੰਤਨ ਕੀ ਨਾਨਕ ਦੀਜੈ॥ ੪॥ ੧੭॥ ੮੬॥

## ਸ਼ਬਦ ਨੰਬਰ ੧੯੫ ਦੀ ਵਿਧੀ

ਇਸ ਸ਼ਬਦ ਨੂੰ ਪੂਰੇ ੪੦ ਦਿਨ ਸਵੇਰਸਾਰ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ੧੦੮ ਪਾਠ ਹਰ ਰੋਜ਼ ਕਰੇ ਤਾਂ ਇਹ ਸ਼ਬਦ ਨੰ: ੧੯੫ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਜਿਸ ਪਿੰਡ ਦੇ ਵਿਚ ਡਾਕੇ ਪੈਂਦੇ ਹੋਣ ਤੇ ਪਿੰਡ ਵਾਲੇ ਲੋਕ ਡਰਦੇ ਮਾਰੇ ਪਿੰਡ ਛਡਣ ਵਾਸਤੇ ਤਿਆਰ ਰਹਿੰਦੇ ਹੋਣ। ਉਹਨਾਂ ਨੂੰ ਡਰਨ ਦੀ ਕੋਈ ਲੋੜ ਨਹੀਂ। ਉਹ ਇਸ ਸ਼ਬਦ ਨੂੰ ਸਿੱਧ ਕਰਕੇ ਭਾਵੇਂ ਇਕੋ ਗੁਰਸਿੱਖ ਇਸਨੂੰ ਸਿੱਧ ਕਰਕੇ ਸਤਿਗੁਰੂ ਦੇ ਦਰਬਾਰ ਵਿਚ ਬੇਨਤੀ ਕਰੇ ਤਾਂ ਉਸ ਪਿੰਡ ਵੱਲ ਡਾਕੂ ਕਦੀ ਤੱਕਨਗੇ ਭੀ ਨਹੀਂ।

## ਸ਼ਬਦ ਨੰਬਰ ੧੯੬ (ਪੰਨਾ ੩੯੬)

### ਆਸਾ ਘਰੁ ੮ ਕਾਫੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ ॥ ੧ ॥ ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥ ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ ॥ ੧ ॥ ਰਹਾਉ ॥ ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥ ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥ ੨ ॥ ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥ ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥ ੩ ॥ ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ ॥ ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ ॥ ੪ ॥ ੧ ॥ ੧੦੩ ॥

## ਸ਼ਬਦ ਨੰਬਰ ੧੯੬ ਦੀ ਵਿਧੀ

ਇਸ ਸ਼ਬਦ ਦੇ ੪੦ ਦਿਨ ੧੦੮ ਪਾਠ ਹਰ ਰੋਜ਼ ਕਰੇ ਤੇ ਆਪਣੇ ਦਿਲ ਨੂੰ ਅੰਮ੍ਰਿਤਸਰ ਅਕਾਲ ਤਖ਼ਤ ਦੀ ਸੇਵਾ ਵਿਚ ਲਗਾਈ ਰਖੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸ ਦਾ ਫਲ ਇਹ ਹੈ ਕਿ ਜਿਸ ਦੇ ਘਰੋਂ ਬੀਮਾਰੀ ਨਾ ਨਿਕਲਦੀ ਹੋਵੇ ਉਹ ਇਸ ਸ਼ਬਦ ਦੀ ਬਰਕਤ ਨਾਲ ਸਫਲ ਹੁੰਦਾ ਹੈ ਤੇ ਬੀਮਾਰੀ ਉਸ ਦਾ ਘਰ ਛੱਡ ਜਾਂਦੀ ਹੈ ਤੇ ਸਾਰੀ ਉਮਰ ਸੁੱਖ ਗੁਜ਼ਾਰਦਾ ਹੈ ਤੇ ਅੰਤ ਮੁਕਤ ਹੋ ਜਾਂਦਾ ਹੈ।

## ਸ਼ਬਦ ਨੰਬਰ ੧੯੭ – ਬਿਲਾਵਲੁ ॥ ਕਬੀਰ ਜੀ ॥ (ਪੰਨਾ ੮੫੬)

ਦਰਮਾਦੇ ਠਾਢੇ ਦਰਬਾਰਿ ॥ ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥ ੧ ॥ ਰਹਾਉ ॥ ਤੁਮ ਧਨ ਧਨੀ ਉਦਾਰ ਤਿਆਗੀ

ਸ੍ਰਵਨਨ੍ਹ ਸੁਨੀਅਤੁ ਸੁਜਸੁ ਤੁਮ੍ਾਰ॥ ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰੁ॥੧॥ ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ॥ ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ॥੨॥੭॥

## ਸ਼ਬਦ ਨੰਬਰ ੧੯੭ ਦੀ ਵਿਧੀ

*ਇਸ ਪਵਿੱਤਰ ਮਹਾ ਵਾਕ ਦੇ ੨੫ ਪਾਠ ੪੦ ਦਿਨ ਤੀਸਰੇ ਪਹਿਰ ਕਰੇ ਤੇ ਇਕ ਗੜਵਾ ਪਾਣੀ ਦਾ ਭਰਕੇ ਅੱਗੇ ਰੱਖੇ। ਪਾਠ ਦੇ ਭੋਗ ਤੇ ਉਹ ਪਾਣੀ ਆਪਣੇ ਘਰ ਦੇ ਵਿਚ ਛਿਨਕ ਦੇਵੇ। ਇਸ ਤਰਾਂ ੪੦ ਦਿਨ ਕਰੇ ਤਾਂ ਉਸ ਮਨੁੱਖ ਦੀ ਗਰੀਬੀ ਦੂਰ ਹੋ ਜਾਵੇਗੀ ਤੇ ਮਾਲੋ ਮਾਲ ਹੋ ਜਾਂਦਾ ਹੈ ਅਤੇ ਧਨ ਦੀ ਪ੍ਰਾਪਤੀ ਨਾਲ ਉਹ ਮੰਨਿਆਂ ਪਰਮੰਨਿਆਂ ਵਿਚ ਭੀ ਹੋ ਜਾਂਦਾ ਹੈ।*

## *ਸ਼ਬਦ ਨੰਬਰ ੧੯੮ – ਆਸਾ ਮਹਲਾ ੫॥* (ਪੰਨਾ ੩੯੭)

ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ॥ ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ॥੧॥ ਹਉ ਵੰਞਾ ਕੁਰਬਾਣੁ ਸਾਈ ਆਪਣੇ॥ ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ॥੧॥ ਰਹਾਉ॥ ਬਿੰਦਕ ਗਾਲ੍ਹਿ ਸੁਣੀ ਸਚੇ ਤਿਸੁ ਧਣੀ॥ ਸੂਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ॥੨॥ ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ॥ ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ॥੩॥ ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥੪॥੩॥੧੦੫॥

## ਸ਼ਬਦ ਨੰਬਰ ੧੯੮ ਦੀ ਵਿਧੀ

*ਇਸ ਸ਼ਬਦ ਦੇ ੧੦੮ ਪਾਠ ਹਰ ਰੋਜ਼ ਸਵੇਰੇ ਤੜਕੇ ਪੂਰਬ ਵਾਲੇ ਪਾਸੇ ਮੂੰਹ ਕਰਕੇ ਸਤਿਗੁਰ ਸ੍ਰੀ ਅਮਰਦਾਸ ਜੀ ਮਹਾਰਾਜ ਦੇ ਚਰਨਾਂ ਵਿਚ ਧਿਆਨ ਕਰਕੇ ਕਰੇ ਤਾਂ ਉਸ ਮਨੁੱਖ ਦੀਆਂ ਸਭ ਮਨੋ ਕਾਮਨਾਂ ਪੂਰਨ ਹੁੰਦੀਆਂ ਹਨ। ਧਰਮ, ਅਰਥ, ਕਾਮ ਤੇ ਮੋਕਸ਼ ਇਹ ਚਾਰੇ ਪਦਾਰਥ ਮਿਲ ਜਾਂਦੇ ਹਨ।*

## *ਸ਼ਬਦ ਨੰਬਰ ੧੯੯ – ਰਾਮਕਲੀ ਮਹਲਾ ੫ ਛੰਤੁ॥* (ਪੰਨਾ ੯੨੭)

ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ॥ ਅਨਦੁ

ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥ ਗ੍ਰਿਹਿ ਲਾਲ ਆਏ ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ॥ ਬੇਅੰਤ ਪੂਰਨ ਸੁਖ ਸਹਜ ਦਾਤਾ ਕਵਨ ਰਸਨਾ ਗੁਣ ਭਣਾ॥ ਆਪੇ ਮਿਲਾਏ ਗਹਿ ਕੰਠਿ ਲਾਏ ਤਿਸੁ ਬਿਨਾ ਨਹੀ ਜਾਇ ਜੀਉ॥ ਬਲਿ ਜਾਇ ਨਾਨਕੁ ਸਦਾ ਕਰਤੇ ਸਭ ਮਹਿ ਰਹਿਆ ਸਮਾਇ ਜੀਉ॥ ੪॥ ੪॥

## ਸ਼ਬਦ ਨੰਬਰ ੧੯੯ ਦੀ ਵਿਧੀ

*ਇਸ ਪਵਿੱਤਰ ਛੰਤੁ ਦੇ ਹਰ ਰੋਜ਼ ਅੱਧੀ ਰਾਤ ਵੇਲੇ ੧੦੮ ਪਾਠ ਹਰ ਰੋਜ਼ ੪੦ ਦਿਨ ਕਰੇ ਤਾਂ ਉਸ ਮਨੁੱਖ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਹੁੰਦੀਆਂ ਹਨ ਤੇ ਖਾਸ ਕਰਕੇ ਉਸਦੇ ਘਰ ਢੋਲਕੀਆਂ ਵਜਦੀਆਂ ਹਨ ਅਤੇ ਉਸਦੇ ਦਰਵਾਜ਼ੇ ਉੱਪਰ ਵਾਜੇ ਗਾਜੇ ਵਜਦੇ ਹਨ ਤੇ ਲੋਕ ਉਸਨੂੰ ਵਧਾਈਆਂ ਦਿੰਦੇ ਹਨ ਤੇ ਹਰ ਵੇਲੇ ਮੌਜ ਬਹਾਰ ਲਗੀ ਰਹਿੰਦੀ ਹੈ।*

## ਸ਼ਬਦ ਨੰਬਰ ੨੦੦ – ਆਸਾ ਮਹਲਾ ੫॥ *(ਪੰਨਾ ੪੦੩)*

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ੧॥ ਸੇਵਕ ਕਉ ਨਿਕਟੀ ਹੋਇ ਦਿਖਾਵੈ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥ ੧॥ ਰਹਾਉ॥ ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥ ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥ ੨॥ ੭॥ ੧੨੯॥

## ਸ਼ਬਦ ਨੰਬਰ ੨੦੦ ਦੀ ਵਿਧੀ

*ਇਸ ਸ਼ਬਦ ਦੇ ੪੦ ਪਾਠ ਰੋਜ਼ ਸਵੇਰ ਵੇਲੇ ਸੂਰਜ ਵਾਲੇ ਪਾਸੇ ਮੂੰਹ ਕਰਕੇ ੪੦ ਦਿਨ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਜਿਸ ਦੇ ਖੇਤ ਵਿਚ ਕੱਲਰ ਮਾਰ ਹੁੰਦੀ ਹੋਵੇ ਤੇ ਕਈ ਉਪਾ ਕਰਨ ਨਾਲ ਕੱਲਰ ਨਾ ਗਿਆ ਹੋਵੇ ਉਹ ਮਨੁੱਖ ਇਸ ਸ਼ਬਦ ਨੂੰ ਸਿੱਧ ਕਰਕੇ ਪ੍ਰਮਾਤਮਾ ਅੱਗੇ ਪ੍ਰਾਰਥਨਾ ਕਰੇ ਤਾਂ ਕੱਲਰ ਦੂਰ ਹੋ ਜਾਂਦਾ ਹੈ ਤੇ ਉਸ ਗੁਰਮੁਖ ਦੀ ਖੇਤੀ ਸਦਾ ਚੰਗੇ ਤੋਂ ਚੰਗਾ ਫਲ ਦਿੰਦੀ ਰਵੇਗੀ।*

## ਸ਼ਬਦ ਨੰਬਰ ੨੦੧ – ਆਸਾ ਮਹਲਾ ੫॥ *(ਪੰਨਾ ੪੦੭)*

ਗੁਰਹਿ ਦਿਖਾਇਓ ਲੋਇਨਾ॥ ੧॥ ਰਹਾਉ॥ ਈਤਹਿ ਊਤਹਿ ਘਟਿ

ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥ ੧ ॥ ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥ ੨ ॥ ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ ਸੋਇਨਾ ॥ ੩ ॥ ੪ ॥ ੧੪੪ ॥

## ਸ਼ਬਦ ਨੰਬਰ ੨੦੧ ਦੀ ਵਿਧੀ

*ਇਸ ਪਰਮ ਪਵਿੱਤਰ ਸ਼ਬਦ ਦੇ ਹਰ ਰੋਜ਼ ੧੦੮ ਪਾਠ ੩੧ ਦਿਨ ਕਰੇ ਤੇ ਵੇਲਾ ਸਵੇਰਸਾਰ ਦਾ ਹੋਵੇ ਅਤੇ ਇਕ ਘਿਉ ਦੀ ਜੋਤ ਜਗਾਕੇ ਅੱਗੇ ਰਖੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਫਲ ਇਹ ਹੈ ਕਿ ਉਸ ਗੁਰਸਿੱਖ ਦੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋਣਗੀਆਂ।*

## ਸ਼ਬਦ ਨੰਬਰ ੨੦੨ – ਆਸਾ ਮਹਲਾ ੫ ॥ (ਪੰਨਾ ੪੦੪)

ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥ ੧ ॥ ਰਹਾਉ ॥ ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥ ੧ ॥ ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥ ੨ ॥ ੫ ॥ ੧੩੪ ॥

## ਸ਼ਬਦ ਨੰਬਰ ੨੦੨ ਦੀ ਵਿਧੀ

*ਇਸ ਸ਼ਬਦ ਦੇ ੧੦੮ ਪਾਠ ੧੧ ਦਿਨ ਅੱਧੀ ਰਾਤ ਨੂੰ ਕਰੇ ਤੇ ਆਪਣੇ ਅੱਗੇ ਸ਼ੁਧ ਦੇਸੀ ਘਿਓ ਦੀ ਜੋਤ ਜ਼ਰੂਰ ਜਗਾ ਕੇ ਰਖੇ। ਇਸ ਪ੍ਰਕਾਰ ਕਰਨ ਦੇ ਨਾਲ ਸ਼ਬਦ ਸਿੱਧ ਹੁੰਦਾ ਹੈ ਤੇ ਇਸ ਦਾ ਫਲ ਇਹ ਹੈ ਜਿਹੜਾ ਭੀ ਉਹ ਗੁਰਮੁਖ ਮਨੁੱਖ ਬਪਾਰ ਕਰੇਗਾ। ਉਸ ਦੇ ਵਿਚ ਉਸ ਨੂੰ ਲਾਭ ਹੀ ਹੋਵੇਗਾ। ਇਹ ਯਾਦ ਰਵ੍ਹੇ ਕਿ ਬਪਾਰ ਮਾਸ ਸ਼ਰਾਬ ਜਾਂ ਹੋਰ ਕਿਸੇ ਬੁਰੀ ਚੀਜ਼ ਦਾ ਨਾ ਹੋਵੇ। ਕਿਉਂਕਿ ਬੁਰੀਆਂ ਚੀਜਾਂ ਦਾ ਬਪਾਰ ਕਰਨਾ ਉਂਜ ਹੀ ਬੁਰਾ ਹੁੰਦਾ ਹੈ। ਕਮਾਈ ਸਦਾ ਨੇਕ ਹੋਣੀ ਚਾਹੀਦੀ ਹੈ ਤੇ ਨੇਕ ਕਮਾਈ ਚੰਗੇ ਬਪਾਰ ਵਿਚ ਹੀ ਹੋਣੀ ਚਾਹੀਦੀ ਹੈ। ਜਿਸਦੇ ਨਾਲ ਸੰਸਾਰ ਅੰਦਰ ਬੁਰਿਆਈ ਫੈਲਦੀ ਹੋਵੇ ਉਹ ਬਪਾਰ ਸਤਿਗੁਰ ਦੇ ਦਰਬਾਰ ਵਿਚ ਭੈੜਾ ਹੈ।*

## ਸ਼ਬਦ ਨੰਬਰ ੨੦੩ (ਪੰਨਾ ੪੦੬)

ਰਾਗੁ ਆਸਾ ਮਹਲਾ ੫ ਘਰੁ ੧੩ ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਬਚਨ ਤੁਮਾਰੇ ॥ ਨਿਰਗੁਣ ਨਿਸਤਾਰੇ ॥ ੧ ॥ ਰਹਾਉ ॥ ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥ ੧ ॥ ਜਨਮ ਭਵੰਤੇ ਨਰਕਿ

ਪੜੰਤੇ ਤਿਨ੍ ਕੇ ਕੁਲ ਉਧਾਰੇ॥ ੨॥ ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥ ੩॥ ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ॥ ੪॥ ੧॥ ੧੪੧॥

## ਸ਼ਬਦ ਨੰਬਰ ੨੦੩ ਦੀ ਵਿਧੀ

*ਇਸ ਸ਼ਬਦ ਦੇ ੧੦੮ ਪਾਠ ਹਰ ਰੋਜ਼ ੪੦ ਦਿਨ ਸਵੇਰੇ ਚੜ੍ਹਦੇ ਸੂਰਜ ਦਾ ਦਰਸ਼ਨ ਕਰਕੇ ਕਰੇ ਤੇ ਆਪਣਾ ਮਨ ਇਕਾਗਰ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਣ-ਕਮਲਾਂ ਦੇ ਨਾਲ ਜੋੜੀ ਰਖੇ, ਤਾਂ ਉਸ ਦਾ ਫਲ ਇਹ ਹੋਵੇਗਾ ਕਿ ਉਸਦੇ ਦਿਲ ਵਿਚ ਜਿਹੜੀ ਕਾਮਨਾਂ ਗੁਰਧਾਮਾਂ ਦੇ ਦਰਸ਼ਨ ਦੀ ਹੈ। ਉਹ ਪੂਰੀ ਜ਼ਰੂਰ ਹੋਵੇਗੀ ਤੇ ਉਹ ਗੁਰਮੁਖ ਆਪਣੇ ਪਰਵਾਰ ਨਾਲ ਗੁਰਧਾਮਾਂ ਦੇ ਦਰਸ਼ਨ ਬੜੀਆਂ ਖੁਸ਼ੀਆਂ ਦੇ ਨਾਲ ਕਰੇਗਾ ਤੇ ਉਸ ਦਾ ਮਨ ਬੜਾ ਹੀ ਖੁਸ਼ ਹੋਵੇਗਾ।*

## *ਸ਼ਬਦ ਨੰਬਰ ੨੦੪ – ਧਨਾਸਰੀ ਮਹਲਾ ੫॥* (ਪੰਨਾ ੬੭੫)

ਅਉਖਧੁ ਤੇਰੋ ਨਾਮੁ ਦਇਆਲ॥ ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ॥ ੧॥ ਰਹਾਉ॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ॥ ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ॥ ੧॥ ਤੇਰੀ ਸਰਨਿ ਪਇਆ ਹਉ ਜੀਵਾਂ ਤੂੰ ਸੰਮ੍ਰਥੁ ਪੁਰਖੁ ਮਿਹਰਵਾਨੁ॥ ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ॥ ੨॥ ੧੮॥

## ਸ਼ਬਦ ਨੰਬਰ ੨੦੪ ਦੀ ਵਿਧੀ

*ਇਸ ਸ਼ਬਦ ਨੂੰ ੨੧ ਵਾਰ ਹਰ ਰੋਜ਼ ੪੧ ਦਿਨ ਪੜ੍ਹੋ। ਸਭ ਦਾਤਾਂ ਪ੍ਰਾਪਤ ਹੋਣਗੀਆਂ। ਹਰ ਮੈਦਾਨੇ ਫ਼ਤਹਿ ਹੋਵੇਗੀ। ਕਦੇ ਜ਼ਿੰਦਗੀ ਵਿਚ ਹਾਰ ਨਹੀਂ ਆਵੇਗੀ। ਸਤਿਗੁਰ ਜੀ ਅੰਗ ਸੰਗ ਰਹਿਣਗੇ।*

## *ਸ਼ਬਦ ਨੰਬਰ ੨੦੫ – ਬਿਲਾਵਲੁ ਮਹਲਾ ੫॥* (ਪੰਨਾ ੮੧੯)

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥ ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥ ੧॥ ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥ ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥ ੧॥ ਰਹਾਉ॥ ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥ ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥ ੨॥ ੧੫॥ ੭੯॥

## ਸ਼ਬਦ ਨੰਬਰ ੨੦੫ ਦੀ ਵਿਧੀ

ਇਸ ਸ਼ਬਦ ਨੰ: ੨੦੧ ਦੇ ੧੧ ਪਾਠ ਇਕੀ ਦਿਨ ਪ੍ਰਾਤਾਕਾਲ ਵਾਹਿਗੁਰੂ ਦੇ ਚਰਣਾਂ ਵਿਚ ਮਨ ਲਗਾ ਕੇ ਕਰੇ ਤਾਂ ਸ਼ਬਦ ਸਿੱਧ ਹੋ ਜਾਵੇਗਾ ਇਸ ਦਾ ਫਲ ਇਹ ਹੋਵੇਗਾ। ਉਹ ਗੁਰਮੁਖ ਜਿਸ ਨੂੰ ਕੋਈ ਅਸੀਸ ਦੇਵੇਗਾ ਤਾਂ ਉਸਦੀ ਅਸੀਸ ਪੂਰੀ ਹੋ ਜਾਵੇਗੀ ਤੇ ਉਸਦੀ ਅਸੀਸ ਕਦੀ ਖਾਲੀ ਨਹੀਂ ਜਾਂਦੀ। ਇਹ ਯਾਦ ਰਹੇ ਕਿ ਬਦਦੁਆ ਨਾ ਦੇਵੇ ਨਹੀਂ ਤਾ ਉਲਟਾ ਅਸਰ ਹੈ।

## ਸ਼ਬਦ ਨੰਬਰ ੨੦੬

(ਪੰਨਾ ੮੫੮)

### ਬਾਣੀ ਸਧਨੇ ਕੀ ਰਾਗੁ ਬਿਲਾਵਲੁ ੧ੴ ਸਤਿਗੁਰ ਪ੍ਰਸਾਦਿ॥

ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥ ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥ ੧॥ ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥ ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥ ੧॥ ਰਹਾਉ॥ ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥ ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥ ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥ ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥ ੩॥ ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥ ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥ ੪॥ ੧॥

## ਸ਼ਬਦ ਨੰਬਰ ੨੦੬ ਦੀ ਵਿਧੀ

ਇਸ ਪਵਿੱਤਰ ਸ਼ਬਦ ਦੇ ੨੧ ਪਾਠ ਹਰ ਰੋਜ਼ ੧੧ ਦਿਨ ਤੜਕਸਾਰ ਕਰੇ ਤੇ ਆਪਣਾ ਮਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਚਰਣਾਂ ਵਿਚ ਲਗਾਈ ਰਖੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸਦਾ ਫਲ ਇਹ ਹੈ ਕਿ ਸਿੱਧ ਕਰਨ ਵਾਲੇ ਗੁਰਮੁਖ ਨੂੰ ਆਤਮ ਵਿਦਿਆ ਦਾ ਚਾਨਣ ਹੋ ਜਾਵੇਗਾ। ਜਿਸ ਦੇ ਨਾਲ ਹਰ ਪ੍ਰਕਾਰ ਦਾ ਸੁੱਖ ਪ੍ਰਾਪਤ ਹੁੰਦਾ ਹੈ। ਇਸੇ ਆਤਮ ਵਿਦਿਆ ਦੇ ਨਾਲ ਬੜੇ ਬੜੇ ਜੋਗੀ ਆਉਣ ਵਾਲੇ ਸਮੇਂ ਦੀ ਬੀਤਨ ਵਾਲੀ ਗੱਲ ਦੱਸ ਦਿੰਦੇ ਹਨ ਤੇ ਜਿਸ ਤੋਂ ਅਨੇਕ ਪ੍ਰਾਣੀ ਲਾਭ ਪ੍ਰਾਪਤ ਕਰਦੇ ਹਨ।

## ਸ਼ਬਦ ਨੰਬਰ ੨੦੭

(ਪੰਨਾ ੪੪੧)

### ਆਸਾ ਮਹਲਾ ੩ ਛੰਤ ਘਰੁ ੩॥ ਵਿਚੋਂ॥

ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥ ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ॥ ਹੋਹੁ

ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ॥ ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ॥ ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ॥ ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ॥੭॥

## ਸ਼ਬਦ ਨੰਬਰ ੨੦੭ ਦੀ ਵਿਧੀ

*ਇਸ ਸ਼ਬਦ ਨੂੰ ਪ੍ਰਾਤਾਕਾਲ ਮੂੰਹ ਹਨੇਰੇ ਹਰ ਰੋਜ਼ ੨੧ ਪਾਠ ਸਤਾਰਾਂ ਦਿਨ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸ ਦਾ ਫਲ ਇਹ ਹੈ ਕਿ ਜੇਕਰ ਇਸ ਸ਼ਬਦ ਨੂੰ ਕੋਈ ਬ੍ਰਾਹਮਣ ਸਿੱਧ ਕਰੇ ਤਾਂ ਉਸਨੂੰ ਅਪਾਰ ਵਿਦਿਆ ਪ੍ਰਾਪਤ ਹੁੰਦੀ ਹੈ ਤੇ ਉਸਦੇ ਨਾਲ ਉਸਦਾ ਮਾਨ ਵਧਦਾ ਹੈ ਤੇ ਜਿਸ ਦੇ ਨਾਲ ਉਸ ਨੂੰ ਧਨ ਪ੍ਰਾਪਤ ਹੁੰਦਾ ਹੈ।*

## *ਸ਼ਬਦ ਨੰਬਰ ੨੦੮ – ਬਿਲਾਵਲੁ॥ ਕਬੀਰ ਜੀ॥* (ਪੰਨਾ ੮੫੬)

ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ॥ ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ॥੧॥ ਹਮਾਰੇ ਕੁਲ ਕਉਨੇ ਰਾਮੁ ਕਹਿਓ॥ ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ॥੧॥ ਰਹਾਉ॥ ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ॥ ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ॥੨॥ ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ॥ ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ॥੩॥ ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ॥ ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ॥੪॥੪॥

## ਸ਼ਬਦ ਨੰਬਰ ੨੦੮ ਦੀ ਵਿਧੀ

*ਇਸ ਸ਼ਬਦ ਨੂੰ ਸਵੇਰਸਾਰ ਸੂਰਜ ਚੜ੍ਹਨ ਤੇ ਸ਼ੁਰੂ ਕਰੇ ਤੇ ਇਸ ਦੇ ੧੧ ਪਾਠ ੯੦ ਦਿਨ ਕਰੇ ਅਤੇ ਆਪਣਾ ਮਨ ਵਾਹਿਗੁਰੂ ਨਿਰੰਕਾਰ ਦੇ ਨਾਲ ਜੋੜੀ ਰਖੇ। ਇਸ ਦਾ ਫਲ ਇਹ ਹੈ ਕਿ ਜੇਕਰ ਕੋਈ ਖੱਤਰੀ ਇਸ ਸ਼ਬਦ ਨੂੰ ਸਿੱਧ ਕਰ ਲਵੇ ਤਾਂ ਉਹ ਕਿਸੇ ਜੁਧ ਵਿਚ ਨਹੀਂ ਹਾਰਦਾ। ਫਤੇ ਉਸਦੇ ਚਰਣ ਚੁੰਮਦੀ ਰਹਿੰਦੀ ਹੈ। ਧਨ, ਪੁੱਤਰ ਆਦਿਕ ਦੇ ਨਾਲ ਸਦਾ ਸੁਖੀ ਰਹਿੰਦਾ ਹੈ ਤੇ ਸੰਸਾਰ ਤੇ ਹਕੂਮਤ ਕਰਦਾ ਹੈ। ਰਾਜਾ ਹੋਵੇ ਤਾਂ ਉਸ ਦਾ ਰਾਜ ਅਟੱਲ ਰਹਿੰਦਾ ਹੈ।*

## ਸ਼ਬਦ ਨੰਬਰ ੨੦੯ – ਆਸਾ ਮਹਲਾ ੪ ॥ (ਪੰਨਾ ੪੪੬)

ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ ॥ ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥ ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨ ਲਾਗਾ ॥ ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ ॥ ਜਨ ਨਾਨਕ ਹਰਿ ਕਿਰਪਾ ਧਾਰੀ ਮਨਿ ਹਰਿ ਹਰਿ ਮੀਠਾ ਲਾਇ ਜੀਉ ॥ ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ ॥੪॥੫॥੧੨॥

## ਸ਼ਬਦ ਨੰਬਰ ੨੦੯ ਦੀ ਵਿਧੀ

*ਇਸ ਸ਼ਬਦ ਦੇ ੧੯ ਪਾਠ ਰੋਜ਼ ਸਵੇਰ ਵੇਲੇ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ੨੧ ਦਿਨ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਜੇਕਰ ਇਹ ਸ਼ਬਦ ਕੋਈ ਵੈਸ਼ (ਬਾਣੀਆ) ਸਿੱਧ ਕਰ ਲਵੇ ਤਾਂ ਉਸ ਦੇ ਖਜ਼ਾਨੇ ਲਛਮੀ ਦੇ ਨਾਲ ਭਰਪੂਰ ਰਹਿਨਗੇ ਤੇ ਕਦੀ ਕਰਜ਼ਾਈ ਨਹੀਂ ਹੁੰਦਾ।*

## ਸ਼ਬਦ ਨੰਬਰ ੨੧੦ – ਵਡਹੰਸੁ ਮਹਲਾ ੪ ਛੰਤ ॥ ਵਿਚੋਂ ॥ (ਪੰਨਾ ੫੭੫)

ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥ ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਰਾਮ ॥ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਹਰਿ ਦੈਆਲ ਸਰਣਾਇਆ ॥ ਤੂ ਦੁਖ ਭੰਜਨੁ ਸਰਬ ਸੁਖਦਾਤਾ ਹਮ ਪਾਥਰ ਤਰੇ ਤਰਾਇਆ ॥ ਸਤਿਗੁਰ ਭੇਟਿ ਰਾਮ ਰਸੁ ਪਾਇਆ ਜਨ ਨਾਨਕ ਨਾਮਿ ਉਧਾਰੇ ॥ ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥

## ਸ਼ਬਦ ਨੰਬਰ ੨੧੦ ਦੀ ਵਿਧੀ

*ਇਸ ਸ਼ਬਦ ਦੇ ੨੨ ਪਾਠ ਰੋਜ਼ ਸਵੇਰ ਵੇਲੇ ਸੂਰਜ ਵੱਲ ਮੂੰਹ ਕਰਕੇ ੨੧ ਦਿਨ ਕਰੇ ਤਾਂ ਜੇਕਰ ਉਹ ਸ਼ੂਦਰ (ਨਾਈ, ਝੀਵਰ, ਤਰਖਾਨ) ਤੇ ਹੋਰ ਕੋਈ ਭੀ ਮਿਹਨਤੀ ਜ਼ਾਤ ਦਾ ਭਾਈ ਜਾਂ ਮਾਈ ਸਿੱਧ ਕਰੇ ਤਾਂ ਉਸਨੂੰ ਕਦੀ ਸਰੀਰੀ ਦੁੱਖ ਨਹੀਂ ਹੋਵੇਗਾ ਤੇ ਉਸ ਨੂੰ ਹਰ ਰੋਜ਼ ਮਿਹਨਤ ਲੱਭ ਪਵੇਗੀ। ਕਦੀ ਵੇਹਲਾ ਨਹੀਂ ਰਹੇਗਾ ਤੇ ਕਿਸੇ ਪ੍ਰਕਾਰ ਦੀ ਕੋਈ ਭੀ ਤਕਲੀਫ ਨਾ*

ਵਿਆਪੇਗੀ ਤੇ ਸੰਤਾਨ ਭੀ ਹੋਵੇਗੀ।

## ਸ਼ਬਦ ਨੰਬਰ ੨੧੧ – ਸੂਹੀ ਮਹਲਾ ੪ ਘਰੁ ੫ ।। ਵਿਚੋਂ ।। (ਪੰਨਾ ੭੭੬)

ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ।। ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ।। ਗੁਰੁ ਪਾਇਆ ਵੇ ਸੰਤ ਜਨੋ ਮਨਿ ਆਸ ਪੂਰੀ ਹਰਿ ਚਉਦਿਆ ।। ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ ।। ੨ ।।

## ਸ਼ਬਦ ਨੰਬਰ ੨੧੧ ਦੀ ਵਿਧੀ

ਇਸ ਸ਼ਬਦ ਦੇ ੪੦ ਪਾਠ ਹਰ ਰੋਜ਼ ਲਗਾਤਾਰ ੪੦ ਦਿਨ ਸੰਧਿਆ ਵੇਲੇ ਜਦੋਂ ਸੂਰਜ ਅੰਦਰ ਬਾਹਰ ਹੋਵੇ ਉਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਦੇ ਪਵਿੱਤਰ ਚਰਣ–ਕਮਲਾਂ ਵਿਚ ਜੋੜੇ, ਤਾਂ ਇਹ ਸ਼ਬਦ ਠੀਕ ਸਿੱਧ ਹੋ ਜਾਂਦਾ ਹੈ। ਫਲ ਇਹ ਹੈ ਕਿ ਜਿਸ ਨੂੰ ਆਪਣੀ ਨੌਕਰੀ ਦਾ ਤੌਖਲਾ ਪੈ ਜਾਵੇ ਕਿ ਕਿਤੇ ਮੈਨੂੰ ਨੌਕਰੀ ਵੱਲੋਂ ਜਵਾਬ ਹੀ ਨਾ ਮਿਲ ਜਾਵੇ ਤਾਂ ਇਸ ਸ਼ਬਦ ਦੀ ਮਹਾਨ ਸ਼ਕਤੀ ਦੇ ਨਾਲ ਉਸਦੀ ਨੌਕਰੀ ਬਹਾਲ ਰਹਿੰਦੀ ਹੈ ਤੇ ਉਸ ਨੂੰ ਖੁਸ਼ੀ ਪ੍ਰਾਪਤ ਹੁੰਦੀ ਹੈ।

## ਸ਼ਬਦ ਨੰਬਰ ੨੧੨ (ਪੰਨਾ ੪੫੧)

### ਆਸਾ ਮਹਲਾ ੪ ਛੰਤ ਘਰੁ ੫ ੧ੴ ਸਤਿਗੁਰ ਪ੍ਰਸਾਦਿ ।।

ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ।। ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ ।। ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ ।। ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ ।। ੧ ।। ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ ਭਾਉ ਕਰੇ ।। ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ ।। ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ।। ਭਾਗ ਮਣੀ ਸੋਹਾਗਣਿ ਮੇਰੇ ਪਿਆਰੇ ਨਾਨਕ ਹਰਿ ਉਰਿ ਧਾਰੇ ।। ੨ ।। ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੈ ।। ਮਨੁ ਸੀਤਲੁ ਹੋਆ ਮੇਰੇ ਪਿਆਰੇ ਹਰਿ ਬੂੰਦ ਪੀਵੈ ।। ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ ।। ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ ।। ੩ ।। ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ।। ਪਿਰ ਬਾਝੜਿਅਹੁ ਮੇਰੇ ਪਿਆਰੇ

ਆਂਗਣਿ ਧੂੜਿ ਲੁਤੇ ॥ ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ ॥ ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥ ੪ ॥ ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥ ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥ ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ ਮਨਿ ਚਿੰਦਿਅੜਾ ਫਲੁ ਪਾਇਆ ॥ ਹਰਿ ਤੁਠੜਾ ਮੇਰੇ ਪਿਆਰੇ ਜਨੁ ਨਾਨਕੁ ਨਾਮਿ ਸਮਾਇਆ ॥ ੫ ॥ ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥ ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਦੇਖਸਾ ॥ ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥ ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁ ਸਾ ॥ ੧ ॥ ੧੪ ॥ ੨੧ ॥

## ਸ਼ਬਦ ਨੰਬਰ ੨੧੨ ਦੀ ਵਿਧੀ

*ਇਸ ਸ਼ਬਦ ਦੇ ਕੇਵਲ ੫ ਪਾਠ ਰੋਜ਼ ੭ ਦਿਨ ਕਰਨ ਨਾਲ ਸ਼ਬਦ ਨੰ: ੨੧੨ ਸਿੱਧ ਹੋ ਜਾਵੇਗਾ। ਜਿਹੜੀ ਭੈਣ ਦਾ ਪਤੀ ਪ੍ਰਦੇਸ ਗਿਆ ਹੋਵੇ ਉਹ ਰਾਜ਼ੀ ਖੁਸ਼ੀ ਘਰ ਆ ਜਾਂਦਾ ਹੈ ਤੇ ਧਨ ਭੀ ਲਿਆਉਂਦਾ ਹੈ। ਸੁੱਖ ਹੁੰਦਾ ਹੈ।*

## ਸ਼ਬਦ ਨੰਬਰ ੨੧੩ – ਤੁਖਾਰੀ ਮਹਲਾ ੧ ॥ (ਪੰਨਾ ੧੧੧੨)

ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ॥ ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥ ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ ॥ ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ ॥ ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ ॥ ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ ॥ ੧ ॥

## ਸ਼ਬਦ ਨੰਬਰ ੨੧੩ ਦੀ ਵਿਧੀ

*ਇਸ ਸ਼ਬਦ ੨੧੩ ਨੂੰ ਦਿਨ ਦੀ ਦੁਪਹਿਰ ਦੇ ਵੇਲੇ ਹਰ ਰੋਜ਼ ੧ ਮਾਲਾ ੨੧ ਦਿਨ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸਦਾ ਫਲ ਇਹ ਹੈ ਕਿ ਜਿਦ੍ਹੀ ਜ਼ਨਾਨੀ ਬੜੀ ਹੀ ਲੜਾਕੀ ਹੋਵੇ ਤੇ ਉਹ ਆਪਣੇ ਖਸਮ ਦੀ ਕੋਈ ਪ੍ਰਵਾਹ ਨਾ ਕਰਦੀ ਹੋਵੇ। ਉਹ ਇਸ ਸ਼ਬਦ ਦੀ ਸਿੱਧੀ ਦੇ ਨਾਲ ਆਪਣੇ ਸੁਭਾਅ ਨੂੰ ਬਦਲ ਲਵੇਗੀ ਤੇ ਅਗੋਂ ਵਾਸਤੇ ਆਗਿਆ ਕਾਰਣੀ ਬਨ ਜਾਂਦੀ ਹੈ ਤੇ ਘਰ ਦੀ ਕਲਹ ਤੋਂ ਮੁਕਤੀ ਮਿਲ ਜਾਂਦੀ ਹੈ। ਇਸ ਸ਼ਬਦ ਦੇ ਭੋਗ ਵਾਲੇ ਦਿਨ ਅਰਥਾਤ*

ਅਖੀਰੀ ਦਿਨ ਜਿੰਨੀ ਸਮਰਥਾ ਹੋਵੇ ਉਨ੍ਹਾ ਕੜਾਹ ਪ੍ਰਸ਼ਾਦ ਸੰਗਤ ਵਿਚ ਜ਼ਰੂਰ ਵੰਡੇ ਤੇ ਆਪ ਰਾਤ ਨੂੰ ਇਕ ਕਟੋਰੀ ਦੁਧ ਦੀ ਮਿੱਠਾ ਪਾ ਕੇ ਪੀਵੇ।

## ਸ਼ਬਦ ਨੰਬਰ ੨੧੪ – ਅਨੰਦੁ ਸਾਹਿਬ ਵਿਚੋਂ।। (ਪੰਨਾ ੯੧੮)

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥ ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥ ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥ ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥ ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥ ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥ ੧੧ ॥

## ਸ਼ਬਦ ਨੰਬਰ ੨੧੪ ਦੀ ਵਿਧੀ

ਇਸ ਸ਼ਬਦ ਦੇ ੧੦੮ ਪਾਠ ਸਵੇਰਸਾਰ ੧੫ ਦਿਨ ਕਰਨੇ ਤੇ ਇਕ ਧੂਪ ਦੀ ਬੱਤੀ ਜਗਾ ਕੇ ਅੱਗੇ ਰਖਨੀ ਤੇ ਇਕ ਗਲਾਸ ਵਿਚ ਪਾਣੀ ਭੀ ਅਗੇ ਰਖਨਾ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੋਵੇਗਾ ਕਿ ਜਿਸ ਕਿਸੇ ਦੇ ਵਿਆਹ ਦੇ ਵਿਚ ਲੋਕ ਭਾਂਜੀ ਮਾਰਦੇ ਹੋਣ ਤਾਂ ਅੰਤ ਉਹਨਾਂ ਦਾ ਹੀ ਮੂੰਹ ਕਾਲਾ ਹੋਵੇਗਾ ਤੇ ਉਹ ਸ਼ਾਦੀ ਬੜੀਆਂ ਖੁਸ਼ੀਆਂ ਦੇ ਨਾਲ ਹੋ ਜਾਵੇਗੀ।

## ਸ਼ਬਦ ਨੰਬਰ ੨੧੫–ਆਸਾ ਮਹਲਾ ੫ ਇਕਤੁਕੇ ਚਉਪਦੇ ॥ (ਪੰਨਾ ੩੭੪)

ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥ ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥ ੧ ॥ ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥ ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥ ੧ ॥ ਰਹਾਉ ॥ ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥ ੨ ॥ ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥ ੩ ॥ ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥ ਆਤਮੁ ਚੀਨਿ੍ ਪਰਮ ਸੁਖੁ ਪਾਇਆ ॥ ੪ ॥ ੧੫ ॥

## ਸ਼ਬਦ ਨੰਬਰ ੨੧੫ ਦੀ ਵਿਧੀ

ਉਪਰਲੇ ਨੰ: ੨੧੫ ਦੇ ਸ਼ਬਦ ਦੇ ੨੧ ਪਾਠ ਹਰ ਰੋਜ਼ ਸੰਧਿਆ ਦੇ ਵੇਲੇ ਪੱਛਮ ਵਾਲੇ ਪਾਸੇ

ਮੂੰਹ ਕਰਕੇ ਕਰੇ। ਇਹ ਪਾਠ ਪੂਰੇ ਚਾਲੀ ਦਿਨ ਕਰਨ ਦੇ ਨਾਲ ਇਹ ਫਲ ਹੋਵੇਗਾ ਕਿ ਭੂਤ ਪ੍ਰੇਤ ਬਤਾਲ ਦਾ ਕਿਸੇ ਦਾ ਭੀ ਸਾਇਆ ਹੋਵੇ ਉਹ ਦੂਰ ਹੋ ਜਾਵੇਗਾ ਤੇ ਉਸ ਗੁਰਮੁਖ ਦੇ ਘਰ ਤੋਂ ਭੂਤ ਪ੍ਰੇਤ ਆਦਿਕ ਚਾਰ ਚਾਰ ਕੋਹ ਦੂਰ ਨੱਸ ਜਾਣਗੇ ਤੇ ਕਦੀ ਉਸ ਦੇ ਨੇੜੇ ਨਹੀਂ ਆਉਨਗੇ। ਇਸ ਤੋਂ ਛੁਟ ਜੇਕਰ ਕਿਸੇ ਹੋਰ ਨੂੰ ਭੀ ਭੂਤ ਪ੍ਰੇਤ ਦਾ ਸਾਇਆ ਦੁਖ ਦੇਵੇ ਤਾਂ ਉਹ ਇਸ ਗੁਰਸਿੱਖ ਦੇ ਜਿਸਨੇ ਉਪਰਲੀ ਸਿੱਧੀ ਪ੍ਰਾਪਤ ਕੀਤੀ ਹੋਈ ਹੈ ਕੋਲ ਆਵੇ ਉਹ ਇਸ ਸ਼ਬਦ ਨੂੰ ਦੋ ਵਾਰੀ ਪੜ੍ਹਕੇ ਇਕ ਪਾਣੀ ਦੀ ਚੁਲੀ ਉਸਦੇ ਸਿਰ ਵਿਚ ਪਾ ਦੇਵੇ ਇਸ ਤਰ੍ਹਾਂ ੫ ਦਿਨ ਕਰੇ ਤਾਂ ਉਸਦਾ ਸਾਇਆ ਦੂਰ ਹੋ ਜਾਂਦਾ ਹੈ। ਇਹ ਪਰਤਾ ਕੇ ਡਿਠਾ ਹੋਇਆ ਸ਼ਬਦ ਹੈ।

## ਸ਼ਬਦ ਨੰਬਰ ੨੧੬ – ਸਾਰਗ ਮਹਲਾ ੫॥ (ਪੰਨਾ ੧੨੦੩)

ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ॥ ਅਨਿਕ ਭਾਂਤਿ ਆਨੂਪ ਰੰਗ ਰੇ ਤਿਨ੍ ਸਿਉ ਰੁਚੈ ਨ ਲਾਗਿਓ॥ ੧॥ ਰਹਾਉ॥ ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਂਦ ਪਲਕ ਨਹੀ ਜਾਗਿਓ॥ ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ॥ ੧॥ ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ॥ ਹੀਂਓ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ॥ ੨॥ ਚਰਣ ਬੰਦਨਾ ਅਮੋਲ ਦਾਸਰੋ ਦੇਂਉ ਸਾਧਸੰਗਤਿ ਅਰਦਾਗਿਓ॥ ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ॥ ੩॥ ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ॥ ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ॥ ੪॥ ੫॥

## ਸ਼ਬਦ ਨੰਬਰ ੨੧੬ ਦੀ ਵਿਧੀ

ਇਸ ਪਵਿੱਤਰ ਸ਼ਬਦ ਨੂੰ ੧੦੦ ਵਾਰੀ ਹਰ ਰੋਜ਼ ਕਿਸੇ ਤਲਾ ਤੇ ਦੁਪਹਿਰ ਵੇਲੇ ੨੭ ਦਿਨ ਜਪ ਕੇ ਸਿੱਧ ਕਰ ਲਵੇ ਤਾਂ ਇਸ ਦਾ ਫਲ ਇਹ ਹੈ ਕਿ ਉਹ ਗੁਰਸਿੱਖ ਕਿਸੇ ਕਿਸਮ ਦੀ ਬਹਿਸ ਵਿਚ ਕਦੀ ਨਹੀਂ ਹਾਰਦਾ ਤੇ ਜਿਹੜੀ ਸ਼ਰਤ ਲਾਵੇਗਾ ਤਾਂ ਇਸੇ ਦੀ ਜਿੱਤ ਹੋਵੇਗੀ।

## ਸ਼ਬਦ ਨੰਬਰ ੨੧੭ – ਆਸਾ ਮਹਲਾ ੫॥ ਛੰਤ॥ (ਪੰਨਾ ੪੫੭)

ਮਿਲਉ ਸੰਤਨ ਕੈ ਸੰਗਿ ਮੋਹਿ ਉਧਾਰਿ ਲੇਹੁ॥ ਬਿਨਉ ਕਰਉ ਕਰ ਜੋੜਿ ਹਰਿ ਹਰਿ ਨਾਮੁ ਦੇਹੁ॥ ਹਰਿ ਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ

ਤੁਮ੍ ਦਇਆ॥ ਕਤਹੂੰ ਨ ਧਾਵਉ ਸਰਣਿ ਪਾਵਉ ਕਰੁਣਾ ਮੈ ਪ੍ਰਭ ਕਰਿ ਮਇਆ॥ ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ॥ ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ॥ ੧॥

## ਸ਼ਬਦ ਨੰਬਰ ੨੧੭ ਦੀ ਵਿਧੀ

*ਇਸ ਸ਼ਬਦ ਦੀ ੧ ਮਾਲਾ ਹਰ ਰੋਜ਼ ਕਿਸੇ ਗਿੜਦੇ ਖੂਹ ਉਤੇ ਬੈਠ ਕੇ ੪੦ ਦਿਨ ਸਵੇਰਸਾਰ ਕਰੇ ਤੇ ਆਪਣਾ ਮੂੰਹ ਚੜ੍ਹਦੇ ਬੰਨੇ ਰਖੇ। ਇਕ ਪਾਣੀ ਦਾ ਗੜਵਾ ਆਪਣੇ ਅੱਗੇ ਰੱਖੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸ ਦਾ ਫਲ ਸਾਰੇ ਫਲਾਂ ਤੋਂ ਚੰਗਾ ਤੇ ਉਮਦਾ ਹੈ ਅਰਥਾਤ ਇਸ ਦੀ ਸਿੱਧੀ ਵਾਲਾ ਗੁਰਮੁਖ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ਮੁਕਤੀ ਮਿਲਦੀ ਹੈ ਜੋ ਸਭ ਤੋਂ ਚੰਗੀ ਚੀਜ਼ ਹੈ।*

## *ਸ਼ਬਦ ਨੰਬਰ ੨੧੮ – ਆਸਾ ਮਹਲਾ ੫॥* (ਪੰਨਾ ੪੫੭)

ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥ ਪੀਸਿਉ ਚਰਣ ਪਖਾਰਿ ਆਪੁ ਤਿਆਗੀਐ॥ ਤਜ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ॥ ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ॥ ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ ਜਾਗੀਐ॥ ਨਾਨਕੁ ਵਖਾਣੈ ਗੁਰ ਬਚਨਿ ਜਾਣੈ ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥ ੩॥

## ਸ਼ਬਦ ਨੰਬਰ ੨੧੮ ਦੀ ਵਿਧੀ

*ਇਸ ਸ਼ਬਦ ਦੀਆਂ ਦੋ ਮਾਲਾ ਹਰ ਰੋਜ਼ ਕਿਸੇ ਤਲਾ ਤੇ ਬੈਠ ਕੇ ਦੁਪਹਿਰ ਦੇ ਵੇਲੇ ੪੧ ਦਿਨ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸਦਾ ਫਲ ਇਹ ਹੈ ਕਿ ਘਰ ਦੇ ਵਿਚ ਅੱਤ ਗਰੀਬੀ ਹੋਵੇ ਤਾਂ ਉਸ ਘਰ ਵਿਚ ਪੁਜ ਕੇ ਲਛਮੀ ਨੱਸੀ ਆਵੇਗੀ ਤੇ ਹਰ ਪ੍ਰਕਾਰ ਦਾ ਸੁਖ ਹੋ ਜਾਵੇਗਾ। ਇਹ ਸ਼ਬਦ ਗਰੀਬੀ ਦਾ ਨਾਸ਼ ਕਰਨ ਵਾਲਾ ਹੈ।*

## *ਸ਼ਬਦ ਨੰਬਰ ੨੧੯ – ਆਸਾ ਮਹਲਾ ੫॥ ਛੰਤ॥* (ਪੰਨਾ ੪੫੮)

ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ॥ ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ॥ ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ॥ ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ॥

ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ॥ ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ॥੨॥

## ਸ਼ਬਦ ਨੰਬਰ ੨੧੯ ਦੀ ਵਿਧੀ

*ਇਸ ਸ਼ਬਦ ਨੰ: ੨੧੯ ਦੀ ੧ ਮਾਲਾ ਹਰ ਰੋਜ਼ ੨੧ ਦਿਨ ਤੜਕੇ ਸੂਰਜ ਚੜ੍ਹਨ ਤੋਂ ਪਹਿਲਾਂ ਸ਼ੁਰੂ ਕਰੇ। ਸਿਧੀ ਇਹ ਹੁੰਦੀ ਹੈ ਜਿਸਦਾ ਲੜਕਾ ਪੁਤ੍ਰ ਬਿਲਕੁਲ ਮੂਰਖ ਹੋਵੇ ਤੇ ਪਿਤਾ ਦਾ ਕਹਿਣਾ ਨਾ ਮੰਨਦਾ ਹੋਵੇ ਉਹ ਪੁਤ੍ਰ ਆਗਿਆਕਾਰ ਹੋ ਕੇ ਮਾਤਾ ਪਿਤਾ ਦੀ ਸੇਵਾ ਕਰਨ ਲਗ ਪਵੇਗਾ ਤੇ ਪਿਤਾ ਦਾ ਸਾਰਾ ਉਲਾਂਭਾ ਦੂਰ ਹੋ ਜਾਵੇਗਾ ਅਤੇ ਘਰ ਦੇ ਵਿਚ ਸ਼ਾਂਤੀ ਹੋ ਜਾਵੇਗੀ ਤੇ ਸੁੱਖ ਵਿਆਪੇਗਾ।*

## ਸ਼ਬਦ ਨੰਬਰ ੨੨੦ – ਆਸਾ ਸ੍ਰੀ ਕਬੀਰ ਜੀਉ॥ (ਪੰਨਾ ੪੭੮)

ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥੧॥ ਰਾਮਈਆ ਹਉ ਬਾਰਿਕੁ ਤੇਰਾ॥ ਕਾਹੇ ਨ ਖੰਡਸਿ ਅਵਗਨੁ ਮੇਰਾ॥੧॥ ਰਹਾਉ॥ ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥ ਤਾ ਭੀ ਚੀਤਿ ਨ ਰਾਖਸਿ ਮਾਇਆ॥੨॥ ਚਿੰਤ ਭਵਨਿ ਮਨੁ ਪਰਿਓ ਹਮਾਰਾ॥ ਨਾਮ ਬਿਨਾ ਕੈਸੇ ਉਤਰਸਿ ਪਾਰਾ॥੩॥ ਦੇਹਿ ਬਿਮਲ ਮਤਿ ਸਦਾ ਸਰੀਰਾ॥ ਸਹਜਿ ਸਹਜਿ ਗੁਨ ਰਵੈ ਕਬੀਰਾ॥੪॥੩॥੧੨॥

## ਸ਼ਬਦ ਨੰਬਰ ੨੨੦ ਦੀ ਵਿਧੀ

*ਇਸ ਸ਼ਬਦ ਦੇ ੫੧ ਪਾਠ ਰੋਜ਼ ੧੧ ਦਿਨ ਕਰੇ। ਵੇਲਾ ਬਹੁਤ ਤੜਕੇ ਦਾ ਹੋਣਾ ਚਾਹੀਦਾ ਹੈ ਤੇ ਇਕ ਪਾਣੀ ਦਾ ਗੜਵਾ ਅੱਗੇ ਰਖੇ ਅਤੇ ਇਕ ਘਿਉ ਦਾ ਦੀਵਾ ਭੀ ਜਗਾ ਲਵੇ ਤੇ ਅਖੀਰਲੇ ਦਿਨ ਇਕ ਪਾਠ ਸੁਖਮਨੀ ਸਾਹਿਬ ਦਾ ਕਰੇ, ਤਾਂ ਇਹ ਸਿਧੀ ਪ੍ਰਾਪਤ ਹੁੰਦੀ ਹੈ ਕਿ ਮਤਰੇਈ ਮਾਂ ਜਿਹੜੀ ਹਮੇਸ਼ਾਂ ਵੈਰ ਭਾਵ ਰਖਦੀ ਹੋਵੇ। ਉਹ ਉਸ ਮਤਰੇਏ ਪੁਤ੍ਰ ਦੇ ਹੱਕ ਵਿਚ ਹੋ ਜਾਵੇਗੀ ਤੇ ਅਪਣੇ ਵੈਰ ਨੂੰ ਸਦਾ ਦੇ ਲਈ ਤਿਆਗੇਗੀ।*

## ਸ਼ਬਦ ਨੰਬਰ ੨੨੧ – ਸਵਈਏ ਮਹਲੇ ਚਉਥੇ ਕੇ ੪॥ (ਪੰਨਾ ੧੪੦੬)

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥ ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥ ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥ ਇਕ ਅਰਦਾਸਿ

ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥ ੪॥ ੫੮॥

## ਸ਼ਬਦ ਨੰਬਰ ੨੨੧ ਦੀ ਵਿਧੀ

ਇਸ ਸ਼ਬਦ ਨੂੰ ਬਹੁਤ ਹੀ ਤੜਕੇ ਚਾਨਣੇ ਪੱਖ ਦੇ ਵਿਚ ੧ ਮਾਲਾ ਰੋਜ਼ ੪੦ ਦਿਨ ਫੇਰੇ ਤਾਂ ਇਹ ਫਲ ਹੁੰਦਾ ਹੈ ਕਿ ਜੇਕਰ ਮਨ ਉਡਦਾ ਹੀ ਰਹਿੰਦਾ ਹੋਵੇ ਤੇ ਮਨ ਨੂੰ ਕਿਸੇ ਵੇਲੇ ਭੀ ਧੀਰਜ ਨਾ ਆਉਂਦੀ ਹੋਵੇ ਅਰਥਾਤ ਕੋਈ ਨਾ ਕੋਈ ਚਿੰਤਾ ਲਗੀ ਹੀ ਰਵ੍ਹੇ ਤਾਂ ਇਸ ਸ਼ਬਦ ਨੂੰ ਸਿੱਧ ਕਰ ਲਵੇ ਬਸ ਫੇਰ ਪੌ ਬਾਰਾਂ ਹੀ ਸਮਝੋ। ਹਰ ਪ੍ਰਕਾਰ ਦੀ ਚਿੰਤਾ ਦੂਰ ਹੋ ਜਾਂਦੀ ਹੈ ਤੇ ਮਨ ਨਿਸ਼ਚਲ ਹੋ ਜਾਂਦਾ ਹੈ ਤੇ ਆਦਮੀ ਸੁਖ ਦੀ ਨੀਂਦਰ ਸੌਂ ਜਾਂਦਾ ਹੈ, ਤੇ ਆਪਣੀ ਖੁਸ਼ੀ ਜਾਗਦਾ ਹੈ।

## ਸ਼ਬਦ ਨੰਬਰ ੨੨੨

(ਪੰਨਾ ੭੪੫)

### ਰਾਗੁ ਸੂਹੀ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ॥

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥ ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥ ੧॥ ਰਹਾਉ॥ ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ॥ ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ॥ ੧॥ ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥ ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ॥ ੨॥ ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ॥ ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ॥ ੩॥ ਸਭੁ ਕਿਛੁ ਤੁਮ੍ਹਰੈ ਹਾਥਿ ਪ੍ਰਭ ਆਪਿ ਕਰੇ ਕਰਾਏ॥ ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ॥ ੪॥ ੧॥ ੪੧॥

## ਸ਼ਬਦ ਨੰਬਰ ੨੨੨ ਦੀ ਵਿਧੀ

ਇਸ ਸ਼ਬਦ ਦੇ ਵੀਹ ਪਾਠ ਹਰ ਰੋਜ਼ ਵੀਹ ਦਿਨ ਸਵੇਰੇ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਉਹ ਗੁਰਸਿੱਖ ਆਪਣੇ ਨਗਰ ਦੇ ਵਿਚ ਜਨਤਾ ਵਲੋਂ ਤੇ ਸਰਕਾਰ ਵੱਲੋਂ ਪਤਵੰਤਾ (ਨੰਬਰਦਾਰ, ਚੌਧਰੀ, ਕਮੇਟੀ ਦਾ ਮੈਂਬਰ) ਬਣ ਜਾਵੇਗਾ ਤੇ ਦੁਨੀਆਂ ਉਸ ਦਾ ਮਾਨ ਕਰੇਗੀ ਤੇ ਮਾਨ ਦੇ ਨਾਲ ਹਰ ਇਕ ਸੁੱਖ ਪ੍ਰਾਪਤ ਹੋ ਜਾਵੇਗਾ।

## ਸ਼ਬਦ ਨੰਬਰ ੨੨੩ – ਆਸਾ ਸ੍ਰੀ ਕਬੀਰ ਜੀ॥

(ਪੰਨਾ ੪੮੨)

ਸਾਸੁ ਕੀ ਦੂਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ॥ ਸਖੀ

ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ॥ ੧॥ ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉ ਰੇ॥ ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ॥ ੧॥ ਰਹਾਉ॥ ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ॥ ਬਡੇ ਭਾਈ ਕੈ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ॥ ੨॥ ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ॥ ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ॥ ੩॥ ੩॥ ੨੫॥

## ਸ਼ਬਦ ਨੰਬਰ ੨੨੩ ਦੀ ਵਿਧੀ

*ਇਹ ਸ਼ਬਦ ਕੇਵਲ ਭੈਣਾਂ ਵਾਸਤੇ ਹੀ ਹੈ। ਇਸਦੇ ਸਿੱਧ ਕਰਨ ਦਾ ਤਰੀਕਾ ਇਹ ਹੈ ਕਿ ਜਿਸ ਭੈਣ ਨੇ ਇਸ ਨੂੰ ਸਿੱਧ ਕਰਨਾ ਹੋਵੇ। ਉਹ ਸੂਰਜ ਚੜ੍ਹੇ ਦਿਨ ਦੇ ਪਹਿਲੇ ਪਹਿਰ ਇਸ ਸ਼ਬਦ ਦੇ ੧੧ ਪਾਠ ਚਾਲੀ ਦਿਨ ਕਰੇ ਤਾਂ ਉਸਦੇ ਸੌਹਰੇ ਜਿਹੜੇ ਉਸਦੇ ਨਾਲ ਵੈਰ ਰਖਦੇ ਹੋਣ। ਉਹ ਸਾਰੇ ਉਸਦਾ ਮਾਨ ਕਰਨ ਲਗ ਪੈਣਗੇ ਤੇ ਉਸ ਨੂੰ ਪੂਰਨ ਸੁੱਖ ਹੋ ਜਾਵੇਗਾ।*

## ਸ਼ਬਦ ਨੰਬਰ ੨੨੪ – *ਆਸਾ ਸ੍ਰੀ ਕਬੀਰ ਜੀ॥* (ਪੰਨਾ ੪੮੩)

ਕੀਓ ਸਿੰਗਾਰੁ ਮਿਲਨ ਕੇ ਤਾਈ॥ ਹਰਿ ਨ ਮਿਲੇ ਜਗਜੀਵਨ ਗੁਸਾਈ॥ ੧॥ ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ॥ ਰਾਮ ਬਡੇ ਮੈ ਤਨਕ ਲਹੁਰੀਆ॥ ੧॥ ਰਹਾਉ॥ ਧਨ ਪਿਰ ਏਕੈ ਸੰਗਿ ਬਸੇਰਾ॥ ਸੇਜ ਏਕ ਪੈ ਮਿਲਨੁ ਦੁਹੇਰਾ॥ ੨॥ ਧੰਨਿ ਸੁਹਾਗਨਿ ਜੋ ਪੀਅ ਭਾਵੈ॥ ਕਹਿ ਕਬੀਰ ਫਿਰਿ ਜਨਮਿ ਨ ਆਵੈ॥ ੩॥ ੮॥ ੩੦॥

## ਸ਼ਬਦ ਨੰਬਰ ੨੨੪ ਦੀ ਵਿਧੀ

*ਇਸ ਸ਼ਬਦ ਨੂੰ ਸਿੱਧ ਕਰਨ ਦੀ ਵਿਧੀ ਇਸ ਪ੍ਰਕਾਰ ਹੈ ਕਿ ਹਰ ਰੋਜ਼ ੪੦ ਦਿਨ ਇਸ ਸ਼ਬਦ ਦੇ ਪੰਜ ਪਾਠ ਕਰੇ ਤੇ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ਜਦੋਂ ਇਕ ਪਾਠ ਖਤਮ ਹੋਵੇ ਤਾਂ ਇਕ ਪਾਣੀ ਦੀ ਚੁਲੀ ਜ਼ਮੀਨ ਦੇ ਉਤੇ ਪਾਵੇ। ਇਸ ਲਈ ਇਕ ਗੜਵਾ ਪਹਿਲੋਂ ਆਪਣੇ ਅੱਗੇ ਰੱਖੇ। ਬਸ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਕਿ ਹਰ ਪ੍ਰਕਾਰ ਦਾ ਜ਼ੇਵਰ (ਗਹਿਣਾ) ਸੋਨੇ ਦਾ ਤੇ ਹੀਰੇ ਮੋਤੀ ਪੰਨੇ ਨੀਲਮ ਵਗੈਰਾ ਜਵਾਹਰਾਤ ਭੀ ਘਰ ਦੇ ਵਿਚ ਆਉਂਦੇ ਹਨ ਤੇ ਹੋਰ ਭੀ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ।*

## ਸ਼ਬਦ ਨੰਬਰ ੨੨੫ – ਸੋਰਠਿ ਮਹਲਾ ੧ ॥ (ਪੰਨਾ ੫੯੬)

ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥ ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥ ੧ ॥ ਕਰਤਾ ਤੂ ਮੈ ਮਾਣੁ ਨਿਮਾਣੇ ॥ ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥ ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥ ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥ ੨ ॥ ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ॥ ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ॥ ੩ ॥ ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥ ੪ ॥ ੫ ॥

## ਸ਼ਬਦ ਨੰਬਰ ੨੨੫ ਦੀ ਵਿਧੀ

*ਸ਼ਬਦ ਸਿੱਧ ਕਰਨ ਦੀ ਵਿਧੀ ਇਹ ਹੈ ਕਿ ਗੁਰੂ ਕਾ ਸਿੱਖ ਹਰ ਰੋਜ਼ ਪ੍ਰਾਤਾਕਾਲ ਮੂੰਹ ਹਨੇਰੇ ਪੂਰਬ ਵਾਲੇ ਪਾਸੇ ਮੂੰਹ ਕਰਕੇ ੪੦ ਦਿਨ ਹਰ ਰੋਜ਼ ਇਕ ਮਾਲਾ ਜਪੇ ਤਾਂ ਉਸਦੀ ਹਰ ਇਕ ਕਾਮਨਾ ਪੂਰੀ ਹੁੰਦੀ ਹੈ ਤੇ ਹਰ ਕਿਸਮ ਦੇ ਸੁੱਖ ਉਸ ਨੂੰ ਪ੍ਰਾਪਤ ਹੋ ਜਾਂਦੇ ਹਨ।*

## ਸ਼ਬਦ ਨੰਬਰ ੨੨੬ – ਗੂਜਰੀ ਮਹਲਾ ੪ ॥ (ਪੰਨਾ ੪੯੩)

ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ ॥ ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ ਜਿਨ੍ਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥ ੧ ॥ ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ ॥ ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥ ੧ ॥ ਰਹਾਉ ॥ ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ ਜਿਨ੍ ਵਚਨ ਗੁਰੂ ਸਤਿਗੁਰ ਮਨਿ ਭਾਇਆ ॥ ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥ ੨ ॥ ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥ ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ ਜਮਿ ਖਾਇਆ ॥ ੩ ॥ ਆਪਿ

ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥ ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ ॥ ੪ ॥ ੫ ॥

## ਸ਼ਬਦ ਨੰਬਰ ੨੨੬ ਦੀ ਵਿਧੀ

*ਸ਼ਬਦ ਦੇ ਦੋ ਪਾਠ ਹਰ ਰੋਜ਼ ੪੦ ਦਿਨ ਕਰੇ ਅਤੇ ਇਕ ਗੜਵਾ ਪਾਣੀ ਦਾ ਭਰ ਕੇ ਆਪਣੇ ਅੱਗੇ ਰਖੇ ਤੇ ਚੜ੍ਹਦੇ ਸੂਰਜ ਦੇ ਵੱਲ ਮੂੰਹ ਕਰਕੇ ਪਾਠ ਕਰੇ ਤਾਂ ਉਸ ਗੁਰਸਿੱਖ ਨੂੰ ਸਾਰੀ ਦੁਨੀਆਂ ਸਨਮਾਨ ਦੀ ਨਜ਼ਰ ਨਾਲ ਦੇਖੇਗੀ ਤੇ ਧਨ ਮਾਲ ਦੀ ਕੋਈ ਪ੍ਰਵਾਹ ਨਾ ਰਵ੍ਹੇਗੀ ਅਤੇ ਹਰ ਕਿਸਮ ਦਾ ਸੁੱਖ ਹੋਵੇਗਾ।*

## ਸ਼ਬਦ ਨੰਬਰ ੨੨੭ – ਗੂਜਰੀ ਮਹਲਾ ੫ ॥ (ਪੰਨਾ ੪੯੫)

ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ ॥ ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ ॥ ੧ ॥ ਮਾਈ ਖਾਟਿ ਆਇਓ ਘਰਿ ਪੂਤਾ ॥ ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥ ੧ ॥ ਰਹਾਉ ॥ ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ ॥ ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ ॥ ੨ ॥ ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ ॥ ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ ॥ ੩ ॥ ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥ ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ ॥ ੪ ॥ ੨ ॥ ੩ ॥

## ਸ਼ਬਦ ਨੰਬਰ ੨੨੭ ਦੀ ਵਿਧੀ

*ਸ਼ਬਦ ਦੇ ੫ ਪਾਠ ਹਰ ਰੋਜ਼ ਸਵੇਰਸਾਰ ਚੜ੍ਹਦੇ ਦੀ ਵੱਲ ਮੂੰਹ ਕਰਕੇ ਤੇ ਸਤਿਗੁਰ ਨਾਨਕ ਦੇਵ ਜੀ ਦੇ ਚਰਣ ਕਮਲਾਂ ਦੇ ਵਿਚ ਧਿਆਨ ਲਗਾਕੇ ਕਰੇ ਤਾਂ ਇਸ ਦਾ ਫਲ ਇਹ ਹੋਵੇਗਾ ਕਿ ਉਸ ਗੁਰਸਿੱਖ ਦੀਆਂ ਸਾਰੀਆਂ ਔਕੜਾਂ ਦੂਰ ਹੋ ਜਾਣਗੀਆਂ ਤੇ ਮੁਕੱਦਮੇ ਦੇ ਅੰਦਰ ਉਸ ਦੀ ਜਿੱਤ ਹੋਵੇਗੀ ਅਤੇ ਕਿਸੇ ਕਿਸਮ ਦੀ ਭੀ ਸ਼ਰਤ ਨਹੀਂ ਹਾਰੇਗਾ। ਇਸਦੇ ਨਾਲ ਹੀ ਉਹ ਸਤਿਗੁਰ ਦਾ ਪਿਆਰਾ ਆਪਣੀ ਕਮਾਈ ਦੇ ਨਾਲ ਕੋਈ ਗੁਰਦੁਆਰਾ ਜਾਂ ਕੋਈ ਧਰਮ ਅਰਥ ਮਕਾਨ ਬਨਾਵੇਗਾ ਜਿਸ ਦੇ ਨਾਲ ਉਸ ਦੇ ਨਾਮ ਨੂੰ ਚਾਰ ਚੰਦ ਲੱਗ ਜਾਣਗੇ।*

## ਸ਼ਬਦ ਨੰਬਰ ੨੨੮

(ਪੰਨਾ ੭੪੬)

### ਰਾਗ ਸੂਹੀ ਮਹਲਾ ੫ ਘਰੁ ੬ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥ ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥ ੧ ॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥ ੧ ॥ ਰਹਾਉ ॥ ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥ ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥ ੨ ॥ ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥ ੩ ॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥ ੪ ॥ ੧ ॥ ੪੭ ॥

## ਸ਼ਬਦ ਨੰਬਰ ੨੨੮ ਦੀ ਵਿਧੀ

*ਸਤਿਗੁਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਚਰਨਾਂ ਦੇ ਵਿਚ ਆਪਣਾ ਮਨ ਜੋੜ ਕੇ ਸ਼ਬਦ ਨੰ: ੨੨੮ ਦੇ ੧੦ ਪਾਠ ਹਰ ਰੋਜ਼ ਪ੍ਰਾਤਾਕਾਲ ਉੱਤਰ (ਪਹਾੜ) ਵਾਲੇ ਪਾਸੇ ਮੂੰਹ ਕਰਕੇ ਕਰੇ ਤੇ ਪਾਠ ਕਰਨ ਵੇਲੇ ਪੰਜਾਂ ਖੂਹਾਂ ਦਾ ਪਾਣੀ ਕਿਸੇ ਗੜਵੇ ਵਿਚ ਪਾ ਕੇ ਆਪਣੇ ਅੱਗੇ ਰਖੇ। ਜਦੋਂ ਪਾਠ ਖਤਮ ਹੋਣ ਤਾਂ ਹਰ ਰੋਜ਼ ਉਹ ਗੜਵੇ ਦਾ ਪਾਣੀ ਕਿਸੇ ਫਲ ਵਾਲੇ ਬੂਟੇ ਨੂੰ ਪਾ ਦੇਵੇ। ਇਸ ਦਾ ਫਲ ਇਹ ਹੋਵੇਗਾ ਕਿ ਉਸ ਦੇ ਘਰ ਆਗਿਆਕਾਰੀ ਸੰਤਾਨ (ਉਲਾਦ) ਹੋਵੇਗੀ ਅਰਥਾਤ ਉਹ ਪੰਜਾਂ ਪੁਤਾਂ ਦਾ ਪਿਤਾ ਕਹਾਵੇਗਾ ਤੇ ਸੰਤਾਨ ਲੰਮੀ ਉਮਰ ਵਾਲੀ ਹੁੰਦੀ ਹੈ।*

## ਸ਼ਬਦ ਨੰਬਰ ੨੨੯ – ਗੂਜਰੀ ਮਹਲਾ ੫ ॥

(ਪੰਨਾ ੪੯੮)

ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥ ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥ ੧ ॥ ਮੋਹਨੁ ਪ੍ਰਾਨ ਮਾਨ ਰਾਗੀਲਾ ॥ ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥ ੧ ॥ ਰਹਾਉ ॥ ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥ ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥ ੨ ॥ ੪ ॥ ੧੩ ॥

## ਸ਼ਬਦ ਨੰਬਰ ੨੨੯ ਦੀ ਵਿਧੀ

ਇਸ ਸ਼ਬਦ ਦੇ ਸਿੱਧ ਕਰਨ ਦੀ ਵਿਧੀ ਇਹ ਹੈ ਕਿ ਰਾਤ ਦੇ ਜਦੋਂ ਬਾਰਾਂ ਵਜਣ ਤਾਂ ਉਸ ਵੇਲੇ ਭੂਮਿਕਾ ਵਿਚ ਦੱਸੀ ਵਿਧੀ ਦੇ ਅਨੁਸਾਰ ਇਸ ਸ਼ਬਦ ਦੇ ੧੬ ਪਾਠ ਹਰ ਰੋਜ਼ ੧੬ ਦਿਨ ਹੀ ਕਰੇ ਤੇ ਆਪਣਾ ਮਨ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਚਰਣ-ਕਮਲਾਂ ਨਾਲ ਜੋੜ ਕੇ ਤੇ ਪ੍ਰਸੰਨ ਮਨ ਦੇ ਨਾਲ ਕਰੇ ਅਤੇ ਆਪਣਾ ਮੂੰਹ ਪਹਾੜ ਵਲ ਰਖੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਉਸ ਗੁਰਮੁਖ ਦੀਆਂ ਸਭ ਕਾਮਨਾਂ ਪੂਰਨ ਹੋਣਗੀਆਂ। ਸੰਸਾਰ ਵਿਚ ਧਰਮ ਸੁੱਖ ਭੋਗ ਕੇ ਅੰਤ ਵੇਲੇ ਮੁਕਤ ਹੋ ਜਾਵੇਗਾ ਤੇ ਉਸ ਦਾ ਆਵਾਗਉਣ ਮਿਟ ਜਾਵੇਗਾ।

## ਸ਼ਬਦ ਨੰਬਰ ੨੩੦ – ਗੂਜਰੀ ਮਹਲਾ ੫ ॥ (ਪੰਨਾ ੪੯੯)

ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥ ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ॥ ੧ ॥ ਠਾਕੁਰ ਜਾ ਸਿਮਰਾ ਤੂੰ ਤਾਹੀ ॥ ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥ ੧ ॥ ਰਹਾਉ ॥ ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ ॥ ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥ ੨ ॥ ੧੦ ॥ ੧੨ ॥

## ਸ਼ਬਦ ਨੰਬਰ ੨੩੦ ਦੀ ਵਿਧੀ

ਇਸ ਪਰਮ ਪਵਿੱਤਰ ਸ਼ਬਦ ਦੀ ੧ ਮਾਲਾ ਹਰ ਰੋਜ਼ ਸਵੇਰਸਾਰ ੧੭ ਦਿਨ ਕਰੇ ਤੇ ਆਪਣਾ ਮਨੋਰਥ ਮਨ ਵਿਚ ਧਰਕੇ ਪਰਮਾਤਮਾ ਦੇ ਦਰਬਾਰ ਵਿਚ ਦੋਵੇਂ ਹੱਥ ਜੋੜਕੇ ਬੇਨਤੀ ਕਰੇ ਤਾਂ ਉਸ ਦੇ ਘਰ ਹਰ ਪ੍ਰਕਾਰ ਦਾ ਭੌਣ ਬਰਸਦਾ ਹੈ। ਅੰਨ, ਧਨ ਤੇ ਕਿਸੇ ਚੀਜ਼ ਦੀ ਕੋਈ ਕਮੀ ਨਹੀਂ ਰਵ੍ਹੇਗੀ।

## ਸ਼ਬਦ ਨੰਬਰ ੨੩੧ (ਪੰਨਾ ੪੯੮)

### ਗੂਜਰੀ ਮਹਲਾ ੫ ਦੁਪਦੇ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਪਤਿਤ ਪਵਿ ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ ॥ ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ ॥ ੧ ॥ ਠਾਕੁਰ ਐਸੋ ਨਾਮੁ ਤੁਮਾਰੋ ॥ ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ॥ ੧ ॥ ਰਹਾਉ ॥ ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥ ਨਾਮਦੇਉ

ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ॥ ੨॥ ੧॥ ੧੦॥

## ਸ਼ਬਦ ਨੰਬਰ ੨੩੧ ਦੀ ਵਿਧੀ

*ਇਸ ਸ਼ਬਦ ਨੂੰ ਸਵੇਰਸਾਰ ਪਾਨੀ ਦਾ ਗਿਲਾਸ ਅੱਗੇ ਰੱਖਕੇ ੫ ਮਾਲਾ ੨੫ ਦਿਨ ਸਿਮਰੇ ਤਾਂ ਇਸਦਾ ਫਲ ਇਹ ਹੈ ਕਿ ਉਸ ਦੇ ਹਰ ਇਕ ਵਪਾਰ ਵਿਚ ਵਾਧਾ ਹੋਵੇਗਾ ਤੇ ਲਛਮੀ ਉਸ ਦੇ ਘਰ ਅਪਾਰ ਆਵੇਗੀ।*

## ਸ਼ਬਦ ਨੰਬਰ ੨੩੨ – ਗੂਜਰੀ ਮਹਲਾ ੫॥ (ਪੰਨਾ ੫੦੦)

ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥ ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥ ੧॥ ਠਾਕੁਰ ਤੁਝ ਬਿਨੁ ਬੀਆ ਨ ਹੋਰ॥ ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ॥ ੧॥ ਰਹਾਉ॥ ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ॥ ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ॥ ੨॥ ੧੧॥ ੨੦॥

## ਸ਼ਬਦ ਨੰਬਰ ੨੩੨ ਦੀ ਵਿਧੀ

*ਇਸ ਸ਼ਬਦ ਨੂੰ ਸੰਧਿਆ ਦੇ ਵੇਲੇ ਲਹਿੰਦੇ ਸੂਰਜ ਵੱਲ ਮੂੰਹ ਕਰਕੇ ੩ ਮਾਲਾ ੧੯ ਦਿਨ ਫੇਰੇ ਤੇ ਆਪਣਾ ਮਨ ਸਤਿਗੁਰ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਚਰਣ–ਕਮਲਾਂ ਨਾਲ ਜੋੜੀ ਰਖੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਫਲ ਇਹ ਹੈ ਕਿ ਉਸ ਗੁਰਸਿੱਖ ਨੂੰ ਕਪੜੇ ਦੀ ਕੋਈ ਥੋੜ ਨਹੀਂ ਰਹਿੰਦੀ। ਗਰਮ, ਸਰਦ, ਰੇਸ਼ਮੀ, ਊਨੀ ਕਿਸੇ ਪ੍ਰਕਾਰ ਦੇ ਕਪੜੇ ਦੀ ਥੋੜ ਕਦੀ ਨਹੀਂ ਆਵੇਗੀ।*

## ਸ਼ਬਦ ਨੰਬਰ ੨੩੩ – ਬਿਲਾਵਲੁ ਮਹਲਾ ੫॥ (ਪੰਨਾ ੮੧੦)

ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ॥ ੧॥ ਤੁਮ੍ ਮਿਲਤੇ ਮੇਰਾ ਮਨੁ ਜੀਓ ਤੁਮ੍ ਮਿਲਹੁ ਦਇਆਲ॥ ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ॥ ੧॥ ਰਹਾਉ॥ ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ ਪਾਲ॥ ਮੋ ਕਉ ਦੀਜੈ ਦਾਨੁ ਪ੍ਰਭ ਸੰਤਨ ਪਗ ਰਾਲ॥ ੨॥ ਉਕਤਿ ਸਿਆਨਪ ਕਛੁ ਨਹੀ ਨਾਹੀ ਕਛੁ ਘਾਲ॥ ਭ੍ਰਮ ਭੈ ਰਾਖਹੁ ਮੋਹ ਤੇ ਕਾਟਹੁ ਜਮ ਜਾਲ॥ ੩॥ ਬਿਨਉ

ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥ ਗੁਣ ਗਾਵਉ ਤੇਰੇ ਸਾਧਸੰਗਿ ਨਾਨਕ ਸੁਖ ਸਾਲ ॥ ੪ ॥ ੧੧ ॥

## ਸ਼ਬਦ ਨੰਬਰ ੨੩੩ ਦੀ ਵਿਧੀ

ਇਸ ਮਹਾਂ ਪਵਿੱਤਰ ਸ਼ਬਦ ਦੀ ੧ ਮਾਲਾ ੨੧ ਦਿਨ ਹਰ ਰੋਜ਼ ਸਵੇਰਸਾਰ ਚੜ੍ਹਦੇ ਪਾਸੇ ਵੱਲ ਮੂੰਹ ਕਰਕੇ ਕਰੇ ਤੇ ਇਕ ਘਿਉ ਦਾ ਦੀਵਾ ਬਾਲ ਕੇ ਆਪਣੇ ਅੱਗੇ ਰਖੇ। ਬਸ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸ ਦਾ ਫਲ ਇਹ ਹੈ ਕਿ ਉਸ ਸਿਧੀ ਵਾਲੇ ਮਨੁੱਖ ਦੇ ਘਰ ਹਮੇਸ਼ਾਂ ਨੌਕਰ ਚਾਕਰ ਸੇਵਾ ਕਰਨ ਵਾਸਤੇ ਲਗੇ ਰਹਿਣਗੇ ਤੇ ਉਸ ਦੀ ਇੱਜ਼ਤ ਨੂੰ ਚਾਰ ਚੰਦ ਲਗ ਜਾਣਗੇ।

## ਸ਼ਬਦ ਨੰਬਰ ੨੩੪ – ਬਿਲਾਵਲੁ ਮਹਲਾ ੫ ॥ (ਪੰਨਾ ੮੧੦)

ਬਿਨੁ ਸਾਧੂ ਜੋ ਜੀਵਨਾ ਤਤੋ ਬਿਰਥਾਰੀ ॥ ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ ॥ ੧ ॥ ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥ ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ ॥ ੧ ॥ ਰਹਾਉ ॥ ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ ॥ ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ ॥ ੨ ॥ ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ ॥ ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ ॥ ੩ ॥ ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ ॥ ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ ॥ ੪ ॥ ੧੦ ॥ ੪੦ ॥

## ਸ਼ਬਦ ਨੰਬਰ ੨੩੪ ਦੀ ਵਿਧੀ

ਇਸ ਸ਼ਬਦ ਨੂੰ ਸਿੱਧ ਕਰਨ ਦੀ ਵਿਧੀ ਇਹ ਹੈ ਕਿ ਹਰ ਰੋਜ਼ ਸਵੇਰਸਾਰ ਮੂੰਹ ਹਨੇਰੇ ਇਸ ਸ਼ਬਦ ਨੰ: ੨੩੪ ਦਾ ਪਾਠ ੨੧ ਵਾਰੀ ੪੦ ਦਿਨ ਕਰੇ ਤਾਂ ਉਸ ਦਾ ਫਲ ਇਹ ਹੋਵੇਗਾ ਕਿ ਉਸ ਗੁਰਮੁਖ ਸਜਣ ਦੇ ਘਰ ਸਦਾ ਸਚਿਆਂ ਸਾਧੂਆਂ ਦਾ ਆਨ ਜਾਨ ਰਵ੍ਹੇਗਾ ਤੇ ਉਸਦੇ ਦਵਾਰ ਤੋਂ ਅੰਨ ਸਭ ਨੂੰ ਮਿਲਦਾ ਰਵ੍ਹੇਗਾ। ਜਿਸ ਦੇ ਨਾਲ ਉਸ ਦਾ ਬੜਾ ਜਸ ਹੁੰਦਾ ਹੈ।

## ਸ਼ਬਦ ਨੰਬਰ ੨੩੫ – ਸਲੋਕ ਮ: ੫ ॥ (ਪੰਨਾ ੫੧੮)

ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥ ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥ ੧ ॥

# ਸ਼ਬਦ ਨੰਬਰ ੨੩੫ ਦੀ ਵਿਧੀ

ਇਸ ਸ਼ਬਦ ਨੰ: ੨੩੫ ਦੀਆਂ ਪਵਿੱਤਰ ਮਾਲਾ ਹਰ ਰੋਜ਼ ੨੫ ਕਰੇ ਤੇ ਇਹ ਨੇਮ ੮੦ ਦਿਨ ਤਕ ਕਰਦਾ ਰਵ੍ਹੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸਦਾ ਫਲ ਇਹ ਹੁੰਦਾ ਹੈ ਕਿ ਉਸਦੀ ਨੇਕ ਕਮਾਈ ਇੰਨੀ ਬਹੁਤੀ ਹੁੰਦੀ ਹੈ ਕਿ ਜਿਸ ਦੇ ਨਾਲ ਅਨੇਕਾਂ ਗਰੀਬਾਂ ਦਾ ਜਿਥੇ ਪੇਟ ਭਰਦਾ ਹੈ, ਓਥੇ ਉਸ ਦੇ ਧਨ ਨਾਲ ਸਰਾਵਾਂ, ਧਰਮਸਾਲਾ, ਸਕੂਲ ਤੇ ਹੋਰ ਅਨੇਕ ਧਰਮ ਅਰਥ ਸਥਾਨ ਬਣਦੇ ਹਨ। ਦਿਨਾਂ ਵਿਚ ਗੁਰੂ ਕਾ ਲੰਗਰ ਸਦਾ ਵਰਤੀਂਦਾ ਰਹਿੰਦਾ ਹੈ ਅਤੇ ਅਨੇਕ ਵਿਦਿਆਰਥੀ ਵਿਦਿਆ ਪ੍ਰਾਪਤ ਕਰਦੇ ਰਹਿੰਦੇ ਹਨ। ਇਸ ਮਹਾਨ ਜੱਗ ਦੇ ਨਾਲ ਉਸ ਗੁਰਮੁਖ ਸੱਜਣ ਦਾ ਇਸ ਜੀਵਨ ਦੇ ਵਿਚ ਬੜਾ ਆਦਰ ਹੁੰਦਾ ਹੈ ਤੇ ਜਦੋਂ ਉਹ ਆਪਣਾ ਚੋਲਾ ਤਿਆਗਦਾ ਹੈ ਤਾਂ ਉਸ ਦੀ ਮੁਕਤੀ ਹੋ ਜਾਂਦੀ ਹੈ। ਫੇਰ ਚੁਰਾਸੀ ਲੱਖ ਜੂਨਾਂ ਦੀ ਕੈਦ ਵਿਚ ਨਹੀਂ ਆਵੇਗੀ।

# ਸ਼ਬਦ ਨੰਬਰ ੨੩੬

(ਪੰਨਾ ੫੧੮)

## ਰਾਗੁ ਗੂਜਰੀ ਵਾਰ ਮ: ੫ ।। ਪਉੜੀ ।।

ਤੁਧੁ ਧਿਆਇਨ੍ਹਿ ਬੇਦ ਕਤੇਬਾ ਸਣੁ ਖੜੇ ।। ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ।। ਬ੍ਰਹਮੇ ਤੁਧੁ ਧਿਆਇਨ੍ਹਿ ਇੰਦ੍ਰ ਇੰਦ੍ਰਾਸਣਾ ।। ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ।। ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ।। ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ।। ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ।। ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ ।। ੨ ।।

# ਸ਼ਬਦ ਨੰਬਰ ੨੩੬ ਦੀ ਵਿਧੀ

ਇਸ ਸ਼ਬਦ ਨੂੰ ਸਿੱਧ ਕਰਨ ਦੀ ਵਿਧੀ ਇਸ ਪ੍ਰਕਾਰ ਹੈ ਕਿ ਅੱਧੀ ਰਾਤ ਦੇ ਵੇਲੇ ਸਤਿਗੁਰ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਚਰਣਾਂ ਵਿਚ ਧਿਆਨ ਧਰ ਕੇ ਉਪਰਲੇ ਸ਼ਬਦ ਦੀ ੧ ਮਾਲਾ ੧੭ ਦਿਨ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ ਤੇ ਫਲ ਇਹ ਹੈ ਕਿ ਜਿਹੜਾ ਵਿਦਿਆਰਥੀ ਇਮਤਿਹਾਨ ਵਿਚੋਂ ਫੇਲ੍ਹ ਹੋ ਗਿਆ ਹੋਵੇ ਤੇ ਅਗੋਂ ਵਾਸਤੇ ਭੀ ਜਿਹਨੂੰ ਧੜਕਾ ਹੋਵੇ। ਉਹ ਇਸ ਸ਼ਬਦ ਦੀ ਸ਼ਕਤੀ ਦੇ ਨਾਲ ਪਾਸ ਹੋ ਜਾਵੇਗਾ ਤੇ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਣਗੀਆਂ। ਇਹ ਸ਼ਬਦ ਕੇਵਲ ਵਿਦਿਆਰਥੀ ਬੱਚਿਆਂ ਜਾਂ ਬੱਚੀਆਂ ਦੇ ਵਾਸਤੇ ਅਨਮੋਲ ਹੀਰਾ ਹੈ। ਇਸ ਲਈ ਹਰ ਇਕ ਵਿਦਿਆਰਥੀ ਨੂੰ ਭਾਵੇਂ ਉਹ ਲੜਕਾ ਹੋਵੇ ਤੇ ਭਾਵੇਂ ਉਹ ਲੜਕੀ ਹੋਵੇ। ਸਭ ਨੂੰ ਸਿੱਧ ਕਰਨਾ ਚਾਹੀਦਾ ਹੈ।

## ਸ਼ਬਦ ਨੰਬਰ ੨੩੭ – ਬਿਲਾਵਲੁ ਮਹਲਾ ੫ ॥ (ਪੰਨਾ ੮੦੮)

ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥ ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥ ੧ ॥ ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥ ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥ ੧ ॥ ਰਹਾਉ ॥ ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥ ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁਕਰਾਇਆ ॥ ੨ ॥ ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥ ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥ ੩ ॥ ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ ॥ ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ ॥ ੪ ॥ ੩ ॥ ੩੩ ॥

## ਸ਼ਬਦ ਨੰਬਰ ੨੩੭ ਦੀ ਵਿਧੀ

*ਇਸ ਸ਼ਬਦ ਦੇ ਸਿੱਧ ਕਰਨ ਦੀ ਵਿਧੀ ਇਹ ਹੈ ਕਿ ਸਵੇਰਸਾਰ ਚੜ੍ਹਦੇ ਹੋਏ ਸੂਰਜ ਦੀ ਵੱਲ ਮੂੰਹ ਕਰਕੇ ਇਸ ਸ਼ਬਦ ਨੰ: ੨੩੭ ਦੀਆਂ ਦੋ ਮਾਲਾ ਹਰ ਰੋਜ਼ ੩੧ ਦਿਨ ਫੇਰੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਉਸ ਗੁਰਮੁਖ ਦੇ ਸਾਰੇ ਮਿੱਤਰ ਤੇ ਰਿਸ਼ਤੇਦਾਰ ਅਨੰਦ ਪ੍ਰਸੰਨ ਰਹਿੰਦੇ ਹਨ ਤੇ ਕੋਈ ਦੁਖ ਦੇਣ ਵਾਲੀ ਅਕਾਲ ਮੌਤ ਦੀ ਦੁਰਘਟਨਾ ਨਹੀਂ ਹੁੰਦੀ ਹੈ ਤੇ ਉਹ ਪਰਮ ਪਿਤਾ ਪਰਮਾਤਮਾ ਅੱਗ ਤੇ ਪਾਣੀ ਤੋਂ ਉਸ ਦੀ ਰਛਿਆ ਕਰਦੇ ਹਨ।*

## ਸ਼ਬਦ ਨੰਬਰ ੨੩੮ (ਪੰਨਾ ੧੨੦੬)

### ਸਾਰਗ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਕੈਸੇ ਕਹਉ ਮੋਹਿ ਜੀਅ ਬੇਦਨਾਈ ॥ ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ ॥ ੧ ॥ ਰਹਾਉ ॥ ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ ॥ ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ ॥ ੧ ॥ ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ ॥ ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ ॥ ੨ ॥ ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ ॥ ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ ॥ ੩ ॥ ਦੇਖਿ ਚਰਿਤ੍ਰ ਭਈ ਹਉ ਬਿਸਮਨਿ

ਗੁਰਿ ਸਤਿਗੁਰਿ ਪੁਰਖਿ ਮਿਲਾਈ॥ ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ ਬੁਝਾਈ॥ ੪॥ ੧॥ ੧੫॥

## ਸ਼ਬਦ ਨੰਬਰ ੨੩੮ ਦੀ ਵਿਧੀ

*ਇਸ ਸ਼ਬਦ ਨੂੰ ਸਿੱਧ ਕਰਨ ਵਾਸਤੇ ਹਰ ਸਵੇਰ ਵੇਲੇ ੨੧ ਦਿਨ ਇਸ ਸ਼ਬਦ ਦੀ ੧ ਮਾਲਾ ਚੜ੍ਹਦੇ ਵਾਲੇ ਪਾਸੇ ਮੂੰਹ ਕਰਕੇ ਫੇਰੇ। ਇਸ ਦਾ ਫਲ ਇਹ ਹੈ ਕਿ ਉਸ ਮਨੁੱਖ ਦੇ ਘਰ ਅਠ ਸਿੱਧਾਂ ਤੇ ਬਾਰਾਂ ਨਿੱਧਾਂ ਦਸੀਆਂ ਚਲੀਆਂ ਆਉਣਗੀਆਂ ਤੇ ਅੰਤ ਸਮੇਂ ਉਸ ਦੀ ਮੁਕਤੀ ਹੋਵੇਗੀ।*

## ਸ਼ਬਦ ਨੰਬਰ ੨੩੯ *(ਪੰਨਾ ੫੧੮)*

### ਰਾਗੁ ਗੂਜਰੀ ਵਾਰ ਮ: ੫॥ ਪਉੜੀ॥

ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ॥ ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥ ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ॥ ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥ ਕਮਾਵਾ ਤਿਨ ਕੀ ਕਾਰ ਸਰੀਰੁ ਪੀਵਤੁ ਹੋਇ॥ ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥ ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥ ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ॥ ੩॥

## ਸ਼ਬਦ ਨੰਬਰ ੨੩੯ ਦੀ ਵਿਧੀ

*ਇਸ ਸ਼ਬਦ ਨੂੰ ਸਵੇਰਸਾਰ ਉੱਠ ਕੇ ਚੜ੍ਹਦੇ ਪਾਸੇ ਮੂੰਹ ਕਰਕੇ ੨ ਮਾਲਾ ੨੧ ਦਿਨ ਫੇਰਨ ਦੇ ਨਾਲ ਇਹ ਪਵਿੱਤਰ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਇਸ ਦਾ ਫਲ ਇਹ ਹੈ ਕਿ ਜਿਹੜਾ ਰਾਜਾ ਜਾਂ ਕੋਈ ਹਾਕਮ ਆਪਣੇ ਦਰਜੇ ਤੋਂ ਹਟ ਗਿਆ ਹੋਵੇ। ਉਹ ਦੁਬਾਰਾ ਉਸ ਇੱਜ਼ਤ ਨੂੰ ਹਾਸਲ ਕਰ ਲੈਂਦਾ ਹੈ ਤੇ ਉਸ ਦਾ ਰਾਜ ਜਾਂ ਹੁਕਮ ਹਾਸਲ ਅਟੱਲ ਹੋ ਜਾਂਦਾ ਹੈ।*

## ਸ਼ਬਦ ਨੰਬਰ ੨੪੦ – ਵਡਹੰਸੁ ਮਹਲਾ ੪ ਘਰੁ ੨ *(ਪੰਨਾ ੫੬੧)*

ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ॥ ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ॥ ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ॥ ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ॥ ੪॥

## ਸ਼ਬਦ ਨੰਬਰ ੨੪੦ ਦੀ ਵਿਧੀ

ਇਸ ਸ਼ਬਦ ਨੂੰ ਸਿੱਧ ਕਰਨਾ ਹੋਵੇ ਤਾਂ ਪ੍ਰਾਤਾਕਾਲ ਮੂੰਹ ਹਨੇਰੇ ਪਹਾੜ ਵਾਲੇ ਪਾਸੇ ਮੂੰਹ ਕਰਕੇ ਜਲ ਦਾ ਗੜਵਾ ਅੱਗੇ ਰਖਕੇ ਹਰ ਰੋਜ਼ ੨ ਮਾਲਾ ਫੇਰੇ ਤੇ ਇਹ ਨੇਮ ੪੦ ਦਿਨ ਕਰੇ ਤਾਂ ਇਹ ਪਵਿੱਤਰ ਸ਼ਬਦ ਸਿੱਧ ਹੋ ਜਾਂਦਾ ਹੈ ਤੇ ਉਸ ਗੁਰਮੁਖ ਮਾਈ ਭਾਈ ਨੂੰ ਮੂੰਹ ਮੰਗੀ ਮੁਰਾਦ ਮਿਲਦੀ ਹੈ ਤੇ ਉਸਦੀ ਨੇਕ ਕਮਾਈ ਦੇ ਵਿਚ ਬਰਕਤ ਪੈਂਦੀ ਹੈ।

## ਸ਼ਬਦ ਨੰਬਰ ੨੪੧

(ਪੰਨਾ ੫੧੯)

### ਰਾਗੁ ਗੂਜਰੀ ਵਾਰ ਮ: ੫ ।। ਪਉੜੀ ।।

ਪਾਈਅਨਿ ਸਭਿ ਨਿਧਾਨ ਤੇਰੈ ਰੰਗਿ ਰਤਿਆ ।। ਨ ਹੋਵੀ ਪਛੋਤਾਉ ਤੁਧ ਨੋ ਜਪਤਿਆ ।। ਪਹੁਚਿ ਨ ਸਕੈ ਕੋਇ ਤੇਰੀ ਟੇਕ ਜਨ ।। ਗੁਰ ਪੂਰੇ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ ।। ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ ।। ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ।। ਰਖੈ ਆਪਿ ਦਇਆਲੁ ਕਰਿ ਦਾਸਾ ਆਪਣੇ ।। ਹਰਿ ਹਰਿ ਹਰਿ ਹਰਿ ਨਾਮੁ ਜੀਵਾ ਸੁਣਿ ਸੁਣੇ ।। ੭ ।।

## ਸ਼ਬਦ ਨੰਬਰ ੨੪੧ ਦੀ ਵਿਧੀ

ਇਸ ਪਵਿੱਤਰ ਮਹਾ ਵਾਕ ਨੂੰ ੪੦ ਦਿਨ ੪੦ ਵਾਰੀ ਸਵੇਰਸਾਰ ਜਪੇ ਤਾਂ ਇਹ ਸ਼ਬਦ ਫਲ ਦਾਤਾ ਹੋ ਜਾਂਦਾ ਹੈ। ਉਂਜ ਤਾਂ ਸਤਿਗੁਰ ਦੇ ਸਾਰੇ ਹੀ ਮਹਾਂ ਵਾਕ ਮੁਕਤੀ ਭੁਗਤੀ ਦੇ ਦਾਤਾ ਹਨ। ਪਰ ਫੇਰ ਭੀ ਜੋ ਆਗਿਆ ਪਹੁੰਚੇ ਹੋਏ ਸੰਤਾਂ ਦੀ ਹੈ। ਉਸ ਦੇ ਵਿਚ ਭੀ ਸੱਚ ਵੱਸਦਾ ਹੈ। ਇਸ ਲਈ ਇਹ ਸ਼ਬਦ ਹਰ ਪ੍ਰਕਾਰ ਦੀ ਸਰੀਰੀ ਉਂਨਤੀ ਦਾ ਸੋਮਾ ਹੈ। ਜਿਸ ਦੇ ਸਰੀਰ ਨੂੰ ਕੋਈ ਦੁੱਖ ਹੋਵੇ ਉਹ ਇਸ ਮਹਾਂ ਵਾਕ ਦੀ ਸਿੱਧੀ ਦੇ ਨਾਲ ਬਿਲਕੁਲ ਹੀ ਦੂਰ ਹੋ ਜਾਂਦਾ ਹੈ ਤੇ ਉਸ ਦਾ ਸਰੀਰ ਰਿਸ਼ਟ ਪੁਸ਼ਟ ਹੁੰਦਾ ਹੈ। ਜਿਸ ਦੇ ਨਾਲ ਉਮਰ ਲੰਮੀ ਤੇ ਸੁਖ-ਦਾਇਕ ਹੋ ਜਾਂਦੀ ਹੈ।

## ਸ਼ਬਦ ਨੰਬਰ ੨੪੨

(ਪੰਨਾ ੫੨੦)

### ਰਾਗੁ ਗੂਜਰੀ ਵਾਰ ਮ: ੫ ।। ਪਉੜੀ ।।

ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ।। ਮਨ ਕੀ ਕਟੀਐ ਮੈਲੁ ਸਾਧ ਸੰਗਿ ਵੁਠਿਆ ।। ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ ।। ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ ।। ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ ।। ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ।। ਰੈਣਿ

ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ॥ ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ॥ ੯॥

## ਸ਼ਬਦ ਨੰਬਰ ੨੪੨ ਦੀ ਵਿਧੀ

ਇਸ ਸ਼ਬਦ ਨੰ: ੨੪੨ ਦੀਆਂ ੫ ਮਾਲਾ ਹਰ ਰੋਜ਼ ਸਵੇਰਸਾਰ ਤੜਕੇ ਫੇਰੇ ਤਾਂ ਉਹ ਬੰਧਨ ਤੋਂ ਮੁਕਤ ਹੋ ਜਾਂਦਾ ਹੈ ਤੇ ਕੈਦ ਨਹੀਂ ਰਹਿੰਦਾ।

## ਸ਼ਬਦ ਨੰਬਰ ੨੪੩ – ਰਾਗੁ ਗੂਜਰੀ ਵਾਰ ਮ: ੫॥ (ਪੰਨਾ ੫੨੦)

ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ॥ ਤਿਨ੍ਹ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ॥ ੨॥

## ਸ਼ਬਦ ਨੰਬਰ ੨੪੩ ਦੀ ਵਿਧੀ

ਇਸ ਗੂਜਰੀ ਕੀ ਵਾਰ ਮਹਲਾ ੫ ਦੀਆਂ ਹਰ ਰੋਜ਼ ਸਵੇਰਸਾਰ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ੧੦ ਮਾਲਾ ੨੧ ਦਿਨ ਫੇਰੇ ਤਾਂ ਇਹ ਪਵਿੱਤਰ ਸ਼ਬਦ ਸਿੱਧ ਹੋ ਜਾਵੇਗਾ। ਇਸਦਾ ਫਲ ਇਹ ਹੈ ਕਿ ਉਸ ਗੁਰਸਿੱਖ ਦੇ ਮੁਖ ਤੋਂ ਇਕ ਮਹੀਨੇ ਵਿਚ ਦੋ ਵਾਰੀ ਜਿਹੜੀ ਭੀ ਗੱਲ ਨਿਕਲੇਗੀ ਉਹ ਜ਼ਰੂਰ ਪੂਰੀ ਹੋਵੇਗੀ ਅਰਥਾਤ ਉਸਦਾ ਕਹਿਣਾ ਬਿਰਥਾ ਨਹੀਂ ਜਾਂਦਾ ਹੈ। ਉਸਦਾ ਦਿਤਾ ਹੋਇਆ ਵਰ ਸਰਾਪ ਪੂਰਾ ਹੋ ਕੇ ਰਹਿੰਦਾ ਹੈ।

## ਸ਼ਬਦ ਨੰਬਰ ੨੪੪ – ਰਾਗੁ ਗੂਜਰੀ ਵਾਰ ਮ: ੫॥ (ਪੰਨਾ ੫੨੦)

ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥ ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥ ੨॥

## ਸ਼ਬਦ ਨੰਬਰ ੨੪੪ ਦੀ ਵਿਧੀ

ਇਸ ਪਵਿੱਤਰ ਮਹਾ ਵਾਕ ਦੀਆਂ ੧੧ ਮਾਲਾ ਹਰ ਰੋਜ਼ ੪੦ ਦਿਨ ਪ੍ਰਾਤਾਕਾਲ ਚੜ੍ਹਦੇ ਸੂਰਜ ਵੱਲ ਮੂੰਹ ਕਰਕੇ ਫੇਰੇ ਤਾਂ ਉਸ ਗੁਰਮੁਖ ਦੇ ਅੰਦਰ ਜਿਹੜੀ ਭੀ ਕੋਈ ਬੁਰਿਆਈ ਹੋਵੇਗੀ। ਉਸ ਨੂੰ ਸੱਚੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਉਸ ਬੁਰਿਆਈ ਨੂੰ ਦੂਰ ਕਰਕੇ ਉਸ ਦੀ ਥਾਂ ਤੇ ਉਸ ਗੁਰਮੁਖ ਦੇ ਮਨ ਅੰਦਰ ਚੰਗਿਆਈ ਭਰ ਦੇਣਗੇ। ਜਿਸਦੇ ਨਾਲ ਉਸਦਾ ਅੱਗਾ ਤੇ ਪਿਛਾ ਸੁਧਰ ਜਾਵੇਗਾ। ਜੀਵਨ ਦੇ ਅੰਦਰ ਕੋਈ ਦੁਖ ਨਾ ਵਿਆਪੇਗਾ ਤੇ ਮਰਨ ਦੇ ਮਗਰੋਂ ਉਹ ਸਿੱਧਾ ਸਵਰਗ ਨੂੰ ਜਾਂਦਾ ਹੈ। ਇਸ ਦੇ ਵਿਚ ਕੋਈ ਸ਼ੱਕ ਨਹੀਂ ਹੈ।

## ਸ਼ਬਦ ਨੰਬਰ ੨੪੫ – ਰਾਗੁ ਗੂਜਰੀ ਵਾਰ ਮ: ੫॥ (ਪੰਨਾ ੫੨੦)

ਬਾਰਿ ਵਿਡਾਨੜੇ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥ ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥ ੧॥

## ਸ਼ਬਦ ਨੰਬਰ ੨੪੫ ਦੀ ਵਿਧੀ

ਇਹ ਸ਼ਬਦ ਹਰ ਰੋਜ਼ ੪੦ ਦਿਨ ਸਵੇਰਸਾਰ ੫ ਮਾਲਾ ਰੋਜ਼ ਕਰਨ ਦੇ ਨਾਲ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੋਵੇਗਾ ਕਿਸੇ ਕਜ ਪਿਛੇ ਜੇਕਰ ਕਿਸੇ ਮੁੰਡੇ ਜਾਂ ਕੁੜੀ ਦੀ ਕੁੜਮਾਈ ਨਾ ਹੁੰਦੀ ਹੋਵੇ ਅਰਥਾਤ ਕੋਈ ਸਰੀਰੀ ਕਜ ਹੈ ਜਿਵੇਂ ਕਾਨਾ, ਕਾਨੀ ਜਾਂ ਗੂੰਗੀ, ਗੂੰਗਾ ਅਥਵਾ ਇਸ ਤਰ੍ਹਾਂ ਦੇ ਕੋਈ ਹੋਰ ਕਮੀ ਨੂੰ ਸਾਹਮਣੇ ਰਖ ਕੇ ਉਸਦੀ ਮੰਗਣੀ ਨਹੀਂ ਹੁੰਦੀ ਤਾਂ ਉਹ ਉੱਪਰ ਲਿਖੇ ਹੋਏ ਸ਼ਬਦ ਦੀ ਸਿੱਧੀ ਪ੍ਰਾਪਤ ਕਰ ਲਵੇ ਤਾਂ ਸੱਚੇ ਪਾਤਸ਼ਾਹ ਉਸ ਦੇ ਮਨ ਦੀ ਮੁਰਾਦ ਪੂਰੀ ਕਰਨਗੇ ਤੇ ਉਸਦੀ ਮੰਗਣੀ ਵਿਆਹ ਆਦਿਕ ਸਭ ਹੋ ਜਾਵੇਗਾ ਤੇ ਸਾਰੀ ਉਮਰ ਸੁੱਖਾਂ ਦੇ ਵਿਚ ਗੁਜ਼ਾਰਨਗੇ।

## ਸ਼ਬਦ ਨੰਬਰ ੨੪੬ – ਦੇਵਗੰਧਾਰੀ ੫॥ (ਪੰਨਾ ੫੩੧)

ਸਰਬ ਸੁਖਾ ਗੁਰ ਚਰਨਾ॥ ਕਲਿ ਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ॥ ੧॥ ਰਹਾਉ॥ ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ॥ ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ॥ ੧॥ ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ॥ ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ॥ ੨॥ ੧੬॥

## ਸ਼ਬਦ ਨੰਬਰ ੨੪੬ ਦੀ ਵਿਧੀ

ਇਸ ਪਵਿੱਤਰ ਸ਼ਬਦ ਦੇ ੧੧ ਪਾਠ ਹਰ ਰੋਜ਼ ੨੬ ਦਿਨ ਅੱਧੀ ਰਾਤ ਦੇ ਵੇਲੇ ਪਹਾੜ ਵਾਲੇ ਪਾਸੇ ਮੂੰਹ ਕਰਕੇ ਕਰੇ ਅਤੇ ਇਕ ਖੁਸ਼ਬੋਦਾਰ ਫੁਲ ਜਾਂ ਗੁਲਦਸਤਾ ਆਪਣੇ ਅਗੇ ਰੱਖਕੇ ਪਾਠ ਕਰੇ ਤਾਂ ਉਸ ਗੁਰਮੁਖ ਦੇ ਇਹ ਸ਼ਬਦ ੨੪੬ ਨੰਬਰ ਦਾ ਸਿੱਧ ਹੋ ਜਾਂਦਾ ਹੈ। ਫਲ ਇਹ ਹੈ ਕਿ ਉਸ ਨੂੰ ਪਹੁੰਚੇ ਹੋਏ ਸੰਤਾਂ ਦਾ ਦਰਸ਼ਨ ਹੁੰਦਾ ਹੈ। ਜਿਸਦੇ ਨਾਲ ਜਨਮ ਜਨਮ ਦੇ ਪਾਪ ਦੂਰ ਹੋ ਜਾਂਦੇ ਹਨ ਤੇ ਇਹ ਲੋਕ ਤੇ ਪ੍ਰਲੋਕ ਸੌਰ ਜਾਂਦੇ ਹਨ ਤੇ ਸੁਰਗ ਦੀ ਪ੍ਰਾਪਤੀ ਹੁੰਦੀ ਹੈ।

## ਸ਼ਬਦ ਨੰਬਰ ੨੪੭ (ਪੰਨਾ ੫੨੧)

## ਰਾਗੁ ਗੂਜਰੀ ਵਾਰ ਮ: ੫॥ ਪਉੜੀ॥

ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ॥ ਸੋਈ ਵਰਤੈ ਜਗਿ ਜਿ ਕੀਆ ਤੁਧੁ

ਧੁਰੇ ॥ ਬਿਸਮੁ ਭਏ ਬਿਸਮਾਦ ਦੇਖਿ ਕੁਦਰਤਿ ਤੇਰੀਆ ॥ ਸਰਣਿ ਪਰੇ ਤੇਰੀ ਦਾਸ ਕਰਿ ਗਤਿ ਹੋਇ ਮੇਰੀਆ ॥ ਤੇਰੈ ਹਥਿ ਨਿਧਾਨੁ ਭਾਵੈ ਤਿਸੁ ਦੇਹਿ ॥ ਜਿਸ ਨੋ ਹੋਇ ਦਇਆਲੁ ਹਰਿ ਨਾਮੁ ਸੇਇ ਲੇਹਿ ॥ ਅਗਮ ਅਗੋਚਰ ਬੇਅੰਤ ਅੰਤੁ ਨ ਪਾਈਐ ॥ ਜਿਸ ਨੋ ਹੋਹਿ ਕ੍ਰਿਪਾਲੁ ਸੁ ਨਾਮੁ ਧਿਆਈਐ ॥ ੧੧ ॥

## ਸ਼ਬਦ ਨੰਬਰ ੨੪੭ ਦੀ ਵਿਧੀ

*ਇਸ ਪਵਿੱਤਰ ਸ਼ਬਦ ਦੇ ੧੧ ਪਾਠ ਹਰ ਰੋਜ਼ ਸਵੇਰਸਾਰ ਆਪਣਾ ਮਨ ਸਤਿਗੁਰੂ ਸ੍ਰੀ ਨਾਨਕ ਦੇਵ ਜੀ ਮਹਾਰਾਜ ਦੇ ਚਰਣਾਂ ਵਿਚ ਲਗਾਕੇ ਚੜ੍ਹਦੇ ਪਾਸੇ ਮੂੰਹ ਕਰਕੇ ਕਰੇ ਤਾਂ ਸਿੱਧੀ ਪ੍ਰਾਪਤ ਹੋ ਜਾਂਦੀ ਹੈ। ਇਸ ਦਾ ਫਲ ਇਹ ਹੈ ਕਿ ਉਹ ਸੂਰਮਾ ਜਿਸ ਜੰਗ ਵਿਚ ਜਾਵੇਗਾ; ਉਸ ਦੇ ਵਿਚ ਉਸ ਦੀ ਜਿੱਤ ਹੋਵੇਗੀ ਤੇ ਵੈਰੀ ਉਸਨੂੰ ਦੇਖਦੇ ਸਾਰ ਹੀ ਉੱਠ ਨੱਸੇਗਾ। ਜਿਸਦਾ ਨਾਮ ਉਜਲਾ ਹੋ ਜਾਵੇਗਾ। ਇਹ ਯਾਦ ਰਵ੍ਹੇ ਕਿ ਉਹ ਜੰਗ ਧਰਮ ਦੀ ਰਛਿਆ ਲਈ ਤੇ ਜਾਂ ਦੇਸ਼ ਦੀ ਰਿਛਿਆ ਲਈ ਹੋਣੀ ਚਾਹੀਦੀ ਹੈ। ਧਰਮ ਤੇ ਦੇਸ਼ ਦੀ ਖਾਤਰ ਸੂਰਮਗਤੀ ਦਾ ਹੋਣਾ ਪੁੰਨ ਹੈ। ਜੇਕਰ ਧਰਮ ਜਾਂ ਦੇਸ਼ ਦੇ ਜੁਧ ਵਿਚ ਜਾਨ ਭੀ ਚਲੀ ਜਾਵੇ ਤਾਂ ਭੀ ਉਹ ਸੂਰਮਾ ਮੁਕਤੀ ਨੂੰ ਪ੍ਰਾਪਤ ਕਰਦਾ ਹੈ ਤੇ ਜੇਕਰ ਜਿੱਤ ਜਾਵੇ ਤਾਂ ਜੀਵਨ ਵਿਚ ਧਰਤੀ ਦਾ ਰਾਜਾ ਬਣਦਾ ਹੈ ਅਤੇ ਮਰਨ ਤੋਂ ਮਗਰੋਂ ਉਹ ਬਹਾਦਰ ਜ਼ਰੂਰ ਮੁਕਤੀ ਨੂੰ ਪ੍ਰਾਪਤ ਕਰਦਾ ਹੈ। ਇਸ ਲਈ ਇਹ ਸ਼ਬਦ ਦੇਸ਼ ਭਗਤ ਜਾਂ ਕਿਸੇ ਧਰਮਾਤਮਾ ਨੂੰ ਜ਼ਰੂਰ ਸਿੱਧ ਕਰਨਾ ਚਾਹੀਦਾ ਹੈ।*

## ਸ਼ਬਦ ਨੰਬਰ ੨੪੮ – ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ॥ (ਪੰਨਾ ੫੨੭)

ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ ॥ ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥ ੧ ॥ ਰਹਾਉ ॥ ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ ॥ ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ ਗੁਲ ਗੋਲੀਐ ॥ ੧ ॥ ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ ॥ ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ॥ ੨ ॥ ੩ ॥

## ਸ਼ਬਦ ਨੰਬਰ ੨੪੮ ਦੀ ਵਿਧੀ

*ਇਸ ਪਵਿੱਤਰ ਸ਼ਬਦ ਦੀਆਂ ਦੋ ਮਾਲਾ ਹਰ ਰੋਜ਼ ੨੧ ਦਿਨ ਤੜਕੇ ਸੂਰਜ ਚੜ੍ਹਦੇ ਵੱਲ ਮੂੰਹ ਕਰਕੇ ਫੇਰੇ ਤੇ ਆਪਣਾ ਮਨ ਸਤਿਗੁਰੂ ਸ੍ਰੀ ਨਾਨਕ ਦੇਵ ਜੀ ਮਹਾਰਾਜ ਦੇ ਚਰਣਾਂ ਦੇ ਨਾਲ*

ਜੋੜੀ ਰਖੇ। ਇਸਦਾ ਫਲ ਇਹ ਹੈ ਕਿ ਉਸ ਗੁਰਮੁਖ ਦੇ ਮਨ ਦੀਆਂ ਸਾਰੀਆਂ ਸ਼ੁਭ ਕਾਮਨਾ ਪੂਰੀਆਂ ਹੋਣਗੀਆਂ ਤੇ ਉਸਨੂੰ ਕਦੀ ਕੋਈ ਮਾਨਸਕ ਦੁਖ ਅਰਥਾਤ ਮਨ ਦਾ ਸੰਤਾਪ ਨਹੀਂ ਹੁੰਦਾ ਤੇ ਉਹ ਉਸ ਵਾਹਿਗੁਰੂ ਦੇ ਭਾਣੇ ਨੂੰ ਹੱਸ ਹੱਸ ਕੇ ਮੰਨਦਾ ਹੈ ਤੇ ਉਸਦੇ ਮਨ ਦੇ ਉਤੇ ਕੋਈ ਭੀ ਕਸ਼ਟ ਨਹੀਂ ਹੁੰਦਾ। ਉਸਦਾ ਜੀਵਨ ਰਿਖੀਆਂ ਮੁਨੀਆਂ ਵਾਲਾ ਜਿਵੇਂ ਭਾਈ ਮਨੀ ਸਿੰਘ ਤੇ ਭਾਈ ਸਾਹਿਬ ਭਾਈ ਤਾਰੂ ਸਿੰਘ ਜੀ ਵਰਗਾ ਉੱਚਾ ਤੇ ਸੁਚਾ ਹੋ ਜਾਂਦਾ ਹੈ ਤੇ ਕਲਗੀਧਰ ਦਸ਼ਮੇਸ਼ ਪਿਤਾ ਉਸਦੇ ਅੰਗ ਸੰਗ ਰਹਿੰਦੇ ਹਨ।

## ਸ਼ਬਦ ਨੰਬਰ ੨੪੯ – ਗੋਂਡ ਮਹਲਾ ੪ ॥ (ਪੰਨਾ ੮੬੧)

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥ ੧ ॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥ ੧ ॥ ਰਹਾਉ ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥ ੨ ॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ ॥ ੩ ॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥ ੪ ॥ ੬ ॥ ਛਕਾ ੧ ॥

## ਸ਼ਬਦ ਨੰਬਰ ੨੪੯ ਦੀ ਵਿਧੀ

ਇਸ ਸ਼ਬਦ ਨੂੰ ਪ੍ਰਾਤਾਕਾਲ ਚੜ੍ਹਦੇ ਸੂਰਜ ਦੀ ਵੱਲ ਮੂੰਹ ਕਰਕੇ ੨੫ ਪਾਠ ਰੋਜ਼ ਕਰੇ ਤੇ ੨੧ ਦਿਨ ਕਰੇ ਤਾਂ ਇਹ ਸ਼ਬਦ ਸਤਿਗੁਰ ਦੀ ਕ੍ਰਿਪਾ ਦੇ ਨਾਲ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਜਿਸ ਮਨੁੱਖ ਦੇ ਮਨ ਦੇ ਵਿਚ ਪਵਿੱਤਰ ਤੀਰਥਾਂ ਤੇ ਗੁਰਧਾਮਾਂ ਦੇ ਦਰਸ਼ਨਾਂ ਦੀ ਬੜੀ ਇਛਿਆ ਹੋਵੇ ਪਰ ਉਹ ਬਿਚਾਰਾ ਮਜ਼ਬੂਰੀ ਕਰਕੇ ਨਾ ਜਾ ਸਕਦਾ ਹੋਵੇ ਤਾਂ ਉਹ ਇਸ ਸ਼ਬਦ ਦੀ ਸਿੱਧੀ ਕਰੇ। ਉਸ ਦੀ ਮੁਰਾਦ ਪੂਰੀ ਹੋ ਜਾਵੇਗੀ ਤੇ ਬੜੀ ਹੀ ਪ੍ਰਸੰਨਤਾ ਦੇ ਨਾਲ ਉਹ ਤੀਰਥਾਂ ਤੇ ਪਵਿੱਤਰ ਗੁਰਧਾਮਾਂ ਦੇ ਦੀਦਾਰੇ ਕਰੇਗਾ ਤੇ ਉਸ ਦੀਆਂ ਮੁਰਾਦਾਂ ਪੂਰੀਆਂ ਹੋ ਜਾਣਗੀਆਂ।

## ਸ਼ਬਦ ਨੰਬਰ ੨੫੦ – ਰਾਗੁ ਬਿਹਾਗੜਾ ਮਹਲਾ ੪ ॥ (ਪੰਨਾ ੫੩੮)

ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ ਜਿਉ ਬਾਲਕ ਲਗਿ ਦੁਧ ਖੀਰੇ ਰਾਮ ॥ ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ ॥ ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥ ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ

ਵਾਜੇ ਸਬਦ ਘਨੇਰੇ ਰਾਮ॥ ੨॥

## ਸ਼ਬਦ ਨੰਬਰ ੨੫੦ ਦੀ ਵਿਧੀ

ਇਸ ਸ਼ਬਦ ਨੂੰ ਹਰ ਰੋਜ਼ ਪ੍ਰਾਤਾਕਾਲ ਸੂਰਜ ਚੜ੍ਹਦੇ ਵਾਲੇ ਪਾਸੇ ਮੂੰਹ ਕਰਕੇ ਤੇ ੨ ਮਾਲਾ ਰੋਜ਼ ਫੇਰੇ ਅਤੇ ਇਸੇ ਤਰ੍ਹਾਂ ੨੭ ਦਿਨ ਤਕ ਕਰੇ। ਪਹਿਲੋਂ ਜਾਪੁ ਸਾਹਿਬ ਦਾ ਪਾਠ ਕਰ ਲਵੇ ਤੇ ਜਦੋਂ ਮਾਲਾ ਫੇਰ ਚੁਕੇ ਤਾਂ ਹਰ ਰੋਜ਼ ਗੁਰੂ ਗ੍ਰੰਥ ਸਾਹਿਬ ਦਾ ਦੀਦਾਰ ਕਰੇ ਤਾਂ ਇਹ ਸ਼ਬਦ ਸਿੱਧ ਹੋ ਜਾਂਦਾ ਹੈ। ਇਸ ਦਾ ਫਲ ਇਹ ਹੈ ਕਿ ਉਸ ਗੁਰਮੁਖ ਦੀ ਹਰ ਮੈਦਾਨ ਵਿਚ ਫਤੇ ਹੁੰਦੀ ਹੈ ਤੇ ਕੋਈ ਭੀ ਕਿਸੇ ਕਿਸਮ ਦਾ ਵੈਰੀ ਉਸ ਦੇ ਸਾਹਮਣੇ ਦਮ ਨਹੀਂ ਮਾਰ ਸਕਦਾ। ਜਦੋਂ ਇਸ ਦਾ ਮੂੰਹ ਦੇਖੇਗਾ ਤਾਂ ਦੁਸ਼ਮਣ ਨੂੰ ਆਪਨੀ ਜਾਨ ਦੇ ਲਾਲੇ ਪੈ ਜਾਣਗੇ ਤੇ ਉੱਠ ਨੱਸੇਗਾ ਤਾਂ ਇਸਦੀ ਜ਼ਰੂਰ ਹੀ ਫਤੇ ਹੋਵੇਗੀ। ਇਹ ਸਾਰੀ ਸ਼ਕਤੀ ਉਪਰਲੇ ਸ਼ਬਦ ਨੰ: ੨੫੦ ਦੀ ਹੈ। ਇਸ ਲਈ ਹਰ ਮਾਈ ਭਾਈ ਨੂੰ ਇਸ ਤੋਂ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ।

## ਸ਼ਬਦ ਨੰਬਰ ੨੫੧ – ਸੋਰਠਿ ਮਹਲਾ ੪ ॥ (ਪੰਨਾ ੬੦੭)

ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ॥ ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ॥ ੧ ॥ ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ॥ ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ॥ ਰਹਾਉ॥ ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ॥ ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ॥ ੨॥ ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ॥ ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ॥ ੩॥ ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸ ਅੰਤਰਿ ਪਾਈ॥ ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ॥ ੪ ॥ ੮ ॥

## ਸ਼ਬਦ ਨੰਬਰ ੨੫੧ ਦੀ ਵਿਧੀ

ਇਸ ਪਵਿੱਤਰ ਸ਼ਬਦ ਨੂੰ ਸਿੱਧ ਕਰਨ ਦੀ ਵਿਧੀ ਇਸ ਪ੍ਰਕਾਰ ਹੈ। ਕਿ ਹਰ ਰੋਜ਼ ਤੜਕੇ ਇਕ ਕਟੋਰਾ ਪਾਣੀ ਦਾ ਭਰਕੇ ਆਪਣੇ ਅੱਗੇ ਰੱਖ ਕੇ ਸ਼ਬਦ ਨੰ: ੨੫੧ ਦੇ ੧੬ ਪਾਠ ਪੂਰੇ ੪੦ ਦਿਨ ਕਰਨੇ। ਬਸ ਇਹ ਸ਼ਬਦ ਸਿੱਧ ਹੋ ਜਾਵੇਗਾ। ਇਸ ਦਾ ਫਲ ਇਹ ਹੈ ਕਿ ਜਿਸ ਦੀ ਖੇਤੀ ਪਾਣੀ ਦੇ ਕੋਲੋਂ ਸੁਕਦੀ ਜਾਂਦੀ ਹੋਵੇ ਤੇ ਮੀਂਹ ਨਾ ਵਸਦਾ ਹੋਵੇ ਤਾਂ ਉਸ ਖੇਤੀ ਦੇ ਮਾਲਕ ਨੂੰ ਘਾਬਰਨ ਦੀ ਕੋਈ ਲੋੜ ਨਹੀਂ। ਉਹ ਉਪਰਲੇ ਸ਼ਬਦ ਨੂੰ ੪੦ ਦਿਨ ਹਰ ਰੋਜ਼ ਇਕ ਮਾਲਾ ਫੇਰੇ। ਬੱਸ

ਉਸਦੇ ਮਨ ਦੀ ਮੁਰਾਦ ਪੂਰੀ ਹੋ ਜਾਵੇਗੀ ਤੇ ਛਮ ਛਮ ਮੀਂਹ ਪੈ ਜਾਵੇਗਾ ਅਤੇ ਅੱਗੇ ਨਾਲੋਂ ਕਈ ਗੁਣਾਂ ਬਹੁਤੀ ਖੇਤੀ ਹੋਵੇਗੀ।

## ਸ਼ਬਦ ਨੰਬਰ ੨੫੨ – ਬਿਹਾਗੜਾ ਮਹਲਾ ੫ ।। (ਪੰਨਾ ੫੪੨)

ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ ।। ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ।। ਮਨੁ ਤਨੁ ਧਨੁ ਸਭੁ ਪ੍ਰਭੁ ਕੇਰਾ ਕਿਆ ਕੋ ਪੂਜ ਚੜਾਵਏ ।। ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ ।। ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ ।। ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ ਹਰਿ ਹਰਿ ਨਾਮੁ ਪੂਜੇਹਾ ।। ੩ ।।

## ਸ਼ਬਦ ਨੰਬਰ ੨੫੨ ਦੀ ਵਿਧੀ

ਇਸ ਸ਼ਬਦ ਦੀ ਵਿਧੀ ਇਸ ਪ੍ਰਕਾਰ ਹੈ। ਇਸ ਸ਼ਬਦ ਨੂੰ ੪੦ ਦਿਨ ਦੋ ਮਾਲਾ ਰੋਜ਼ ਫੇਰੇ। ਵੇਲਾ ਪ੍ਰਾਤਾਕਾਲ ਦਾ ਹੋਵੇ ਤੇ ਆਪਣਾ ਮੂੰਹ ਪੂਰਬ ਵਾਲੇ ਪਾਸੇ ਰੱਖੇ ਤੇ ਆਪਣੇ ਮਨ ਦੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਦਸਾਂ ਪਾਤਸ਼ਾਹੀਆਂ ਦੇ ਚਰਣ ਕਮਲਾਂ ਦਾ ਨਕਸ਼ਾ ਬਣਾਈ ਰਖੇ ਤਾਂ ਇਹ ਸ਼ਬਦ ਸਿੱਧ ਹੋ ਜਾਵੇਗਾ।

ਇਸ ਦਾ ਫਲ ਇਹ ਹੈ ਕਿ ਅੱਵਲ ਤਾਂ ਚੁਰਾਸੀ ਲੱਖ ਜੂਨਾਂ ਦਾ ਚੱਕਰ ਉਸਨੂੰ ਆਪਣੇ ਵਿਚ ਨਹੀਂ ਫਸਾਵੇਗਾ ਤੇ ਜੇਕਰ ਉਸਦੇ ਮਨ ਦੇ ਅੰਦਰ ਕੋਈ ਕਾਮਨਾ—ਜਿਵੇਂ ਨਾਰ-ਧਨ-ਧਾਮ-ਮਾਇਆ ਪੁੱਤਰ ਆਦਿਕ ਦੀ ਹੋਵੇਗੀ ਤਾਂ ਉਹ ਪੂਰੀ ਹੋ ਜਾਵੇਗੀ। ਇਨਸਾਨ ਦਾ ਫਰਜ਼ ਹੈ ਕਿ ਨਿਸ਼ਕਾਮ ਹੋ ਕੇ ਇਹ ਸ਼ਬਦ ਸਿੱਧ ਕਰੇ। ਕਿਸੇ ਨਾਲ ਨਹੀਂ ਜਾਣਾ।

ੴ

